ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਕੁੰਜੀ

# ਵਾਰਾਂ ਭਾਈ ਗੁਰਦਾਸ ਜੀ

## ਸਟੀਕ



ੴ ਸਤਿਗੁਰ ਪ੍ਰਸਾਦਿ ॥

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਕੁੰਜੀ

# ਵਾਰਾਂ ਭਾਈ ਗੁਰਦਾਸ ਜੀ

## ਸਟੀਕ

ਜਿਸ ਵਿਚ ਭਾਈ ਗੁਰਦਾਸ ਜੀ ਦੀਆਂ ੪੧ ਵਾਰਾਂ ਦੇ ਅਰਥ ਟੀਕਾ ਬੜੀ ਸਰਲ ਤੇ ਸੁਖੈਨ ਪੰਜਾਬੀ ਭਾਸ਼ਾ ਵਿਚ ਕੀਤਾ ਗਿਆ ਹੈ ।

ਟੀਕਾਕਾਰ

ਗਿਆਨੀ ਹਰਬੰਸ ਸਿੰਘ

ਪ੍ਰਕਾਸ਼ਕ

ਖਾਲਸਾ ਸਾਹਿਤ ਸਦਨ

ਅੰਮ੍ਰਿਤਸਰ

# ਟੀਕਾਕਾਰ ਵਲੋਂ ਬੇਨਤੀ

ਭਾਈ ਗੁਰਦਾਸ ਜੀ ਦੀਆਂ ਵਾਰਾਂ ਪੰਜਾਬੀ ਦੀ ਬੜੀ ਪ੍ਰਸਿੱਧ ਰਚਨਾ ਹੈ। ਇਨ੍ਹਾਂ ਵਾਰਾਂ ਦੀ ਬੋਲੀ ਪੁਰਾਤਨ ਹੋ ਜਾਣ ਕਰਕੇ ਇਨ੍ਹਾਂ ਕੇ ਅਰਥਾਂ ਨੂੰ ਸਮਝਣ ਵਿਚ ਪਾਠਕਾਂ ਨੂੰ ਕੁਝ ਕਠਿਨਾਈਆਂ ਪੇਸ਼ ਆਉਂਦੀਆਂ ਹਨ। ਸੋ ਦਾਸ ਨੇ ਗੁਰਸਿੱਖਾਂ ਦੇ ਲਾਭ ਹਿੱਤ ਇਨ੍ਹਾਂ ਵਾਰਾਂ ਦਾ ਸੁਖੈਨ ਤੇ ਸਰਲ ਪੰਜਾਬੀ ਭਾਸ਼ਾ ਵਿਚ ਟੀਕਾ ਕਰਨ ਦਾ ਉੱਦਮ ਕੀਤਾ ਹੈ। ਆਸ ਹੈ ਗੁਰਮਤਿ ਪ੍ਰੇਮੀ ਇਨ੍ਹਾਂ ਵਾਰਾਂ ਦਾ ਅਰਥ ਸਹਿਤ ਪਾਠ ਤੇ ਵੀਚਾਰ ਕਰਕੇ ਆਤਮਕ ਅਨੰਦ ਪ੍ਰਾਪਤ ਕਰਨਗੇ।

ਗੁਰੂ ਚਰਨਾਂ ਦਾ ਸੇਵਕ :

**ਗਿਆਨੀ ਹਰਬੰਸ ਸਿੰਘ**

ਨਵੀਂ ਸੋਧੀ ਹੋਈ ਐਡੀਸ਼ਨ : ਦਸੰਬਰ ੨੦੦੪

ਭੇਟਾ : ੩੦੦-੦੦

ਪ੍ਰਕਾਸ਼ਕ

**ਖਾਲਸਾ ਸਾਹਿਤ ਸਦਨ**

ਸਾਹਮਣੇ ਗੁ: ਰਾਮਸਰ ਸਾਹਿਬ,

ਦੁਕਾਨ ਨੰ: 3, 13 ਸਿੰਘ ਸ਼ਹੀਦ ਮਾਰਕੀਟ, ਅੰਮ੍ਰਿਤਸਰ।

ਮੋਬਾਈਲ : 9417394156

# ਗੁਰਮਤਿ ਦੇ ਮਹਾਨ ਲਿਖਾਰੀ ਤੇ ਵਿਆਖਿਆਕਾਰ—ਭਾਈ ਗੁਰਦਾਸ ਜੀ

ਗੁਰਮਤਿ ਨੂੰ ਆਪਣੇ ਜੀਵਨ ਵਿਚ ਧਾਰਨ ਕਰਕੇ ਦ੍ਰਿੜ੍ਹਤਾ ਨਾਲ ਉਸ ਉਪਰ ਪਹਿਰਾ ਦੇਣ ਵਾਲੀ ਮਹਾਨ ਸ਼ਖ਼ਸੀਅਤ, ਜਿਸ ਬਾਰੇ ਸਿੱਖੀ ਨਾਲ ਜੁੜਿਆ ਹਰ ਪ੍ਰਾਣੀ ਥੋੜ੍ਹੀ-ਬਹੁਤੀ ਵਾਕਫ਼ੀਅਤ ਜ਼ਰੂਰ ਰੱਖਦਾ ਹੈ ਉਹ ਮਹਾਨ ਸ਼ਖ਼ਸੀਅਤ ਹੈ, ਸਿੱਖ ਪੰਥ ਦੇ ਮਹਾਨ ਵਿਦਵਾਨ ਤੇ ਸ਼੍ਰੋਮਣੀ ਵਿਆਖਿਆਕਾਰ ਭਾਈ ਸਾਹਿਬ ਭਾਈ ਗੁਰਦਾਸ ਜੀ ਦੀ। ਆਪ ਜੀ ਰਿਸ਼ਤੇਦਾਰੀ ਕਰਕੇ ਤੀਸਰੇ ਪਾਤਸ਼ਾਹ, ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਦੇ ਭਤੀਜੇ ਅਤੇ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਮਾਮਾ ਜੀ ਲੱਗਦੇ ਸਨ। ਉਨ੍ਹਾਂ ਦਾ ਜਨਮ, ਨਗਰ ਬਾਸਰਕੇ, ਜ਼ਿਲਾ ਅੰਮ੍ਰਿਤਸਰ ਵਿਖੇ ੨ ਕੱਤਕ ਸੰਮਤ ੧੬੧੨ ਬਿ: ਨੂੰ ਹੋਇਆ।

ਬਚਪਨ ਵਿਚ ਹੀ ਆਪ ਨੇ ਤੀਸਰੇ ਪਾਤਸ਼ਾਹ ਜੀ ਦੀ ਚਰਨ-ਛੁਹ ਪ੍ਰਾਪਤ ਕਰਕੇ ਸਿੱਖੀ ਧਾਰਨ ਕੀਤੀ। ਆਪ ਜੀ ਦਾ ਪਾਲਣ-ਪੋਸ਼ਣ ਅਤੇ ਵਿਦਿਆ ਦਾ ਪ੍ਰਬੰਧ ਵੀ ਸ੍ਰੀ ਗੁਰੂ ਅਮਰਦਾਸ ਜੀ ਨੇ ਹੀ ਕੀਤਾ। ਤੀਸਰੇ ਸਤਿਗੁਰੂ ਜੀ ਦੀ ਦੇਖ-ਰੇਖ ਹੇਠ ਵਿਚਰਦਿਆਂ ਹੀ ਆਪ ਨੇ ਪੰਜਾਬੀ, ਹਿੰਦੀ, ਸੰਸਕ੍ਰਿਤ ਤੇ ਬ੍ਰਿਜ ਭਾਸ਼ਾ ਆਦਿ ਦਾ ਮੁਕੰਮਲ ਗਿਆਨ ਹਾਸਲ ਕੀਤਾ। ਪਹਿਲਾਂ ਆਪ ਜੀ ਨੇ ਗੁਰੂ ਜੀ ਦੀ ਚਰਨ-ਸ਼ਰਨ ਵਿਚ ਅਤੇ ਨਾਲ-ਨਾਲ ਸੰਗਤ ਵਿਚ ਵਿਚਰਦਿਆਂ ਗੁਰਮਤਿ ਨੂੰ ਸਿੱਖਿਆ ਅਤੇ ਦ੍ਰਿੜ੍ਹਤਾ ਨਾਲ ਉਸ ਉਪਰ ਪਹਿਰਾ ਦਿੱਤਾ, ਫਿਰ ਹੀ ਆਪ ਜੀ ਨੇ ਉਸ ਉਚਤਮ ਵਿਚਾਰਧਾਰਾ ਦਾ ਪ੍ਰਚਾਰ ਬੜੀ ਨਿਮਰਤਾ, ਸ਼ਰਧਾ ਤੇ ਉਤਸ਼ਾਹ ਨਾਲ ਦੂਰ-ਦੁਰਾਡੇ ਜਾ-ਜਾ ਕੇ ਕੀਤਾ। ਆਪ ਜੀ ਨੇ ਅਨੇਕਾਂ ਭੁੱਲੇ-ਭਟਕੇ ਪ੍ਰਾਣੀਆਂ ਨੂੰ ਗੁਰਮਤਿ ਦੀ ਸਿਖਿਆ ਦੇ ਕੇ ਨਾਮ-ਸਿਮਰਨ, ਸੇਵਾ ਤੇ ਪਰਉਪਕਾਰ ਕਰਨ ਦੀ ਗੁੜ੍ਹਤੀ ਦਿੱਤੀ, ਜਿਸ ਰਾਹੀਂ ਕਈਆਂ ਦਾ ਜਨਮ ਸਫ਼ਲਾ ਹੋਇਆ।

ਆਪ ਜੀ ਨੂੰ ਚਾਰ ਗੁਰੂ ਸਾਹਿਬਾਨ ਜੀ ਦੀ ਨਿਕਟਤਾ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ, ਜਿਨ੍ਹਾਂ ਵਿਚ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ, ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ, ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸ਼ਾਮਲ ਹਨ। ਭਾਈ ਸਾਹਿਬ ਜੀ ਆਪਣੇ ਵਡੇਰਿਆਂ ਦੇ ਦਰਸਾਏ ਗਏ ਨਕਸ਼ੇ-ਕਦਮਾਂ 'ਤੇ ਚੱਲਦਿਆਂ ਦੂਰ-ਦੂਰ ਤੱਕ ਜਾ ਕੇ ਗੁਰਮਤਿ ਦਾ ਪ੍ਰਚਾਰ ਕਰਨ ਲਈ ਸਦਾ ਤੱਤਪਰ ਰਹਿੰਦੇ ਸਨ। ਆਪ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਤੋਂ ਪਿੱਛੋਂ, ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਤੇ ਫਿਰ ਬਾਣੀ ਕੇ ਬੋਹਿਥ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸੁਯੋਗ ਅਗਵਾਈ ਹੇਠ ਆਗਰੇ ਤੇ ਕਾਂਸ਼ੀ ਵਿਖੇ ਰਹਿ ਕੇ ਉਸ ਇਲਾਕੇ ਵਿਚ ਗੁਰਮਤਿ ਦਾ ਪ੍ਰਚਾਰ ਕੀਤਾ। ਉਸ ਤੋਂ ਬਾਅਦ ਜਦ ਅੰਮ੍ਰਿਤਸਰ ਵਿਖੇ ਗੁਰਤਾਗੱਦੀ ਉਪਰ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਬਿਰਾਜਮਾਨ ਸਨ ਤਾਂ ਪ੍ਰਿਥੀ ਚੰਦ ਨੇ ਗੁਰਿਆਈ ਹਥਿਆਉਣ ਲਈ ਉਧਮੂਲ ਮਚਾਇਆ ਹੋਇਆ ਸੀ। ਉਸ ਸਮੇਂ ਭਾਈ ਗੁਰਦਾਸ ਜੀ ਨੇ ਆਗਰੇ ਤੋਂ ਵਾਪਸ ਅੰਮ੍ਰਿਤਸਰ ਪਹੁੰਚ ਕੇ ਪ੍ਰਿਥੀ ਚੰਦ ਦਾ ਕ੍ਰੋਧ ਸ਼ਾਂਤ ਕਰਨ ਦਾ ਯਤਨ ਕੀਤਾ। ਪਰ ਜਦ ਪ੍ਰਿਥੀ ਚੰਦ ਗੁਰੂ ਸਾਹਿਬ ਜੀ ਦਾ ਵਿਰੋਧ ਕਰਨੋਂ ਕਿਸੇ ਤਰ੍ਹਾਂ ਵੀ ਨਾ ਹਟਿਆ ਤਾਂ ਭਾਈ ਸਾਹਿਬ ਜੀ ਨੇ ਆਪਣੇ ਸਾਥੀਆਂ ਨੂੰ ਅੰਮ੍ਰਿਤਸਰ ਸਾਹਿਬ ਦੇ ਚਾਰੇ ਪਾਸੇ ਤਾਇਨਾਤ ਕਰਕੇ ਸਿੱਖ ਸੰਗਤਾਂ ਨੂੰ ਗੁਰੂ ਸਾਹਿਬ ਦੇ ਦਰਬਾਰ ਵਿਖੇ ਆਉਣ ਲਈ ਅਮਲੀ ਤੌਰ 'ਤੇ ਪ੍ਰੇਰਿਆ। ਆਪ ਨੇ ਆਪਣੀਆਂ ਵਾਰਾਂ ਵਿਚੋਂ ੩੬ਵੀਂ ਵਾਰ ਰਾਹੀਂ ਪ੍ਰਿਥੀ ਚੰਦ ਦੀ ਕਪਟਤਾ ਨੂੰ ਜੱਗ ਜ਼ਾਹਰ ਕੀਤਾ, ਇਸ ਲਈ ਭਾਈ ਗੁਰਦਾਸ ਜੀ ਦੀਆਂ ਵਾਰਾਂ ਬੜੀਆਂ ਬਲਵਾਨ ਹਨ।

ਆਦਿ ਗ੍ਰੰਥ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਹਿਲੀ ਬੀੜ ਦੇ ਲਿਖਾਰੀ ਹੋਣ ਦਾ ਮਾਣ ਭਾਈ ਗੁਰਦਾਸ ਜੀ ਨੂੰ ਪ੍ਰਾਪਤ ਹੈ। ਇਹ ਮਹਾਨ ਕਾਰਜ ਭਾਈ ਸਾਹਿਬ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸੁਯੋਗ ਅਗਵਾਈ ਤੇ ਨਿਗਰਾਨੀ ਹੇਠ ਕੀਤਾ। ਇਹ ਕਰਤੱਵ ਨਿਭਾਉਂਦਿਆਂ ਹੋਇਆਂ ਆਪ ਜੀ ਦੇ ਹਿਰਦੇ ਅੰਦਰ ਅਗੰਮੀ ਸੂਝ, ਭਰੋਸੇਯੋਗ ਵਿਆਖਿਆਕਾਰੀ ਦੀ ਵਿਦਵਤਾ ਅਤੇ ਅਨਿੰਨ ਗੁਰ-ਭਗਤੀ ਪੈਦਾ ਹੋਈ। ਪੰਜਾਬੀ ਭਾਸ਼ਾ ਵਿਚ ਆਪ ਜੀ ਦੀ ਮਹਾਨ

ਰਚਨਾ *'ਵਾਰਾਂ ਗਿਆਨ ਰਤਨਾਵਲੀ'* ਦੇ ਰੂਪ ਵਿਚ ਹੈ, ਜਿਸ ਵਿਚ ਗੁਰਮਤਿ ਨੂੰ ਸਰਲ ਤੇ ਸੁਖੈਨ ਕਰਕੇ ਜਨ-ਸਧਾਰਨ ਤਕ ਪਹੁੰਚਾਉਣ ਦਾ ਸਾਰਥਕ ਯਤਨ ਉਘੜ ਕੇ ਸਾਹਮਣੇ ਆਇਆ ਹੈ। ਆਪ ਨੇ ਗੁਰਮਤਿ ਦੀ ਵਿਆਖਿਆ ਕਰਦਿਆਂ ਗੁਰਬਾਣੀ ਦੀ ਟੇਕ ਲਈ ਹੈ।

ਗੁਰਬਾਣੀ ਦੀ ਹੀ ਇਕ ਤੁਕ ਨੂੰ ਆਧਾਰ ਬਣਾ ਕੇ ਉਸ ਰਾਹੀਂ ਆਪਣੇ ਕਥਨ ਦੀ ਪ੍ਰੋੜਤਾ ਕੀਤੀ ਹੈ। ਸਿੱਖ ਇਤਿਹਾਸ ਤੇ ਪੰਜਾਬੀ ਸਾਹਿਤ ਵਿਚ ਭਾਈ ਗੁਰਦਾਸ ਜੀ 'ਭੱਲਾ' ਕ੍ਰਿਤ *'ਵਾਰਾਂ ਗਿਆਨ ਰਤਨਾਵਲੀ'* ਸੰਗ੍ਰਹਿ ਦਾ ਇਕ ਵਿਸ਼ੇਸ਼ ਸਥਾਨ ਹੈ। ਇਹ ਵਾਰਾਂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬਾਈ ਵਾਰਾਂ ਤੇ ਪ੍ਰਾਚੀਨ ਕਾਲ ਤੋਂ ਚਲੇ ਆ ਰਹੇ ਆਮ ਪ੍ਰਚਲਤ ਢਾਡੀ ਵਾਰ-ਸਾਹਿਤ ਦੇ ਅਨੁਸਾਰ ਪੰਜਾਬੀ ਵਾਰਾਂ ਦੀ ਬੜੀ ਸੁਚੱਜੀ ਰਹਿਨੁਮਾਈ ਕਰਦੀਆਂ ਹਨ। ਗਿਣਤੀ ਵਿਚ ਇਹ ਵਾਰਾਂ ੪੦ ਹਨ ਤੇ ਇਨ੍ਹਾਂ ਵਿਚ ੪੧ਵੀਂ ਵਾਰ ਜੋ 'ਵਾਰ ਸ੍ਰੀ ਭਗਉਤੀ ਜੀ ਕੀ' ਨਾਂ ਨਾਲ ਪ੍ਰਸਿੱਧ ਹੈ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਇਕ ਹੋਰ ਕਵੀ ਭਾਈ ਗੁਰਦਾਸ ਜੀ ਦੂਜੇ ਦੀ ਰਚਨਾ ਹੋਣ ਕਰਕੇ ਰਚਨਾ-ਸ਼ੈਲੀ ਦੇ ਪੱਖੋਂ ਵੀ ਭਾਈ ਗੁਰਦਾਸ 'ਭੱਲੇ' ਦੀਆਂ ਵਾਰਾਂ ਨਾਲੋਂ ਕੁਝ ਵਿਲੱਖਣ ਹੈ।

ਇਨ੍ਹਾਂ ਵਾਰਾਂ ਵਿਚ ਭਾਈ ਸਾਹਿਬ ਜੀ ਨੇ ਗੁਰੂ-ਘਰ ਦੀ ਮਹਾਨਤਾ, ਗੁਰੂ ਦਾ ਸੰਦੇਸ਼ ਤੇ ਉਸ ਦੇ ਕਰਤੱਵ ਦੀ ਸ੍ਰੇਸ਼ਟਤਾ ਨੂੰ ਅਤੇ ਇਸ ਗੁਰਤਾਗੱਦੀ ਦੇ ਉਤਰਾਧਿਕਾਰੀਆਂ ਦੇ ਯੋਗਦਾਨ ਦੀ ਸਮਰੱਥਾ ਨੂੰ ਬਾਖ਼ੂਬੀ ਪ੍ਰਗਟਾਇਆ ਹੈ। ਭਾਈ ਗੁਰਦਾਸ ਜੀ ਵਿਚ ਬਹੁਤ ਸਾਰੀਆਂ ਸਿਫ਼ਤਾਂ ਮੌਜੂਦ ਸਨ। ਉਨ੍ਹਾਂ ਨੇ ਭਾਰਤੀ ਧਰਮਾਂ ਦਾ ਬੜਾ ਡੂੰਘਾ ਅਧਿਐਨ ਕੀਤਾ ਸੀ, ਜਿਸ ਕਰਕੇ ਉਹ ਚੁਗਿਰਦੇ ਦੀਆਂ ਸਮਾਜਿਕ ਰੀਤਾਂ-ਰਸਮਾਂ ਤੋਂ ਚੰਗੀ ਤਰ੍ਹਾਂ ਜਾਣੂ ਸਨ। ਇਸੇ ਕਾਰਨ ਉਨ੍ਹਾਂ ਨੇ ਆਪਣੀਆਂ ਵਾਰਾਂ ਵਿਚ ਜੇ ਕਿਤੇ ਲੋਕ ਵਿਸ਼ਵਾਸਾਂ ਦਾ ਜ਼ਿਕਰ ਕੀਤਾ ਹੈ ਤਾਂ ਉਥੇ ਉਨ੍ਹਾਂ ਨੇ ਬਹੁਤ ਸਾਰੇ ਸ਼ਗਨਾਂ-ਅਪਸ਼ਗਨਾਂ ਦੇ ਵੇਰਵੇ ਵੀ ਦਿੱਤੇ ਹਨ। ਇਨ੍ਹਾਂ ਸਮਾਜਿਕ ਹਾਲਾਤਾਂ ਦੇ ਨਾਲ ਹੀ ਭਾਈ ਸਾਹਿਬ ਜੀ ਨੇ ਇਨ੍ਹਾਂ ਵਾਰਾਂ ਵਿਚ ਕਈ ਥਾਈਂ ਗੁਰ-ਇਤਿਹਾਸ ਤੇ ਸਿੱਖ ਇਤਿਹਾਸ ਦੀ ਝਲਕ ਵੀ ਦਿੱਤੀ ਹੈ, ਜਿਵੇਂ ਕਿ ਪਹਿਲੀ ਵਾਰ ਵਿਚ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੀਵਨ ਸੰਖੇਪ ਤੇ ਸੰਕੇਤਕ ਰੂਪ ਵਿਚ ਪੇਸ਼ ਕੀਤਾ ਹੈ। ਇਸੇ ਤਰ੍ਹਾਂ ਉਨ੍ਹਾਂ ਆਪਣੀ ੧੧ਵੀਂ ਵਾਰ ਵਿਚ ਵੀ ਉਸ ਸਮੇਂ ਦੇ ਮਹਾਨ ਸਿੱਖਾਂ ਦਾ ਸੰਖੇਪ ਇਤਿਹਾਸ ਦਰਸਾਇਆ ਹੈ।

ਭਾਈ ਸਾਹਿਬ ਜੀ ਨੇ ਆਪਣੀਆਂ ਵਾਰਾਂ ਵਿਚ ਗੁਰਮਤਿ ਫ਼ਿਲਾਸਫ਼ੀ ਦੇ ਸਿਧਾਂਤਾਂ—ਭਗਤੀ, ਸਿਮਰਨ, ਗੁਰਮੁਖ ਤੇ ਮਨਮੁਖ ਦੀ ਪਛਾਣ, ਗੁਰਮਤਿ ਦੀ ਰਹਿਣੀ-ਬਹਿਣੀ ਤੇ ਜੀਵਨ ਦੇ ਸਦਾਚਾਰਕ ਪੱਖ ਦੀ ਵਿਆਖਿਆ ਕੀਤੀ ਹੈ। ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਇਨ੍ਹਾਂ ਵਾਰਾਂ ਰਾਹੀਂ ਜੋ ਕੁਝ ਤੇ ਜਿਸ ਜ਼ੋਰ ਨਾਲ ਨਾਨਕ-ਜੋਤਿ ਦੇ ਉਪਰੋਕਤ ਪੱਖਾਂ ਬਾਰੇ ਕਿਹਾ ਹੈ, ਮੁੜ ਸਿੱਖ ਵਿਦਵਤਾ ਉਥੋਂ ਤੀਕ ਨਹੀਂ ਪੁੱਜੀ। ਆਪ ੭੪ ਸਾਲ ਦੀ ਪਰਮਾਤਮਾ ਵੱਲੋਂ ਬਖਸ਼ੀ ਸਵਾਸਾਂ ਦੀ ਪੂੰਜੀ ਨੂੰ ਗੁਰੂ-ਘਰ ਦੇ ਲੇਖੇ ਲਾਉਂਦਿਆਂ ਹੀ ਸੰਮਤ ੧੬੯੬ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਹਜ਼ੂਰੀ ਵਿਖੇ ਹੀ ਸਤਿਗੁਰੂ ਜੀ ਦੇ ਦਰਸ਼ਨ-ਦੀਦਾਰ ਕਰਦਿਆਂ ਗੁਰਪੁਰੀ ਪਿਆਨਾ ਕਰ ਗਏ।

ਆਪ ਜੀ ਦੀ ਹੋਰ ਰਚਨਾ ਬ੍ਰਿਜ ਭਾਸ਼ਾ ਵਿਚ ਕਬਿੱਤ ਤੇ ਸਵੱਈਏ ਹਨ। ਆਪ ਜੀ ਦੀ ਸਮੁੱਚੀ ਰਚਨਾ ਨੂੰ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰਬਾਣੀ ਦੀ ਕੁੰਜੀ ਕਹਿ ਕੇ ਨਿਵਾਜਿਆ। ਇਹ ਵਾਰਾਂ ਅਦੁੱਤੀ ਤੇ ਅਲੌਕਿਕ ਹਨ। ਭਾਈ ਗੁਰਦਾਸ ਜੀ ਦੀਆਂ ਰਚਨਾਵਾਂ ਗੁਰਮਤਿ ਕੀਰਤਨ ਵਿਚ ਅੱਜ ਵੀ ਗੂੰਜਦੀਆਂ ਹਨ ਤੇ ਸਦਾ ਗੂੰਜਦੀਆਂ ਰਹਿਣਗੀਆਂ।

ਅਖੀਰ, ਭਾਈ ਸਾਹਿਬ ਭਾਈ ਗੁਰਦਾਸ ਜੀ ਗੁਰਮਤਿ ਦੇ ਮਹਾਨ ਵਿਆਖਿਆਕਾਰ ਹੋਏ ਹਨ। ਇਨ੍ਹਾਂ ਦੀ ਇਹ ਅਦੁੱਤੀ ਰਚਨਾ *'ਵਾਰਾਂ ਗਿਆਨ ਰਤਨਾਵਲੀ'* ਪੰਜਾਬੀ ਦੀ ਬੜੀ ਪ੍ਰਸਿੱਧ ਰਚਨਾ ਹੈ। ਇਨ੍ਹਾਂ ਵਾਰਾਂ ਦੀ ਬੋਲੀ ਕੁਝ ਪੁਰਾਤਨ ਹੋਣ ਕਰਕੇ ਇਨ੍ਹਾਂ ਦੇ ਡੂੰਘੇ ਭਾਵ-ਅਰਥਾਂ ਨੂੰ ਸਮਝਣ ਵਿਚ ਪਾਠਕ-ਜਨਾਂ ਨੂੰ ਕੁਝ ਔਖ ਮਹਿਸੂਸ ਹੋ ਰਹੀ ਹੈ। ਗੁਰਮਤਿ ਨਾਲ ਜੁੜੇ ਪਾਠਕ-ਜਨ ਤੇ ਸਿੱਖੀ ਨੂੰ ਪ੍ਰਚਾਰਨ ਵਾਲੇ ਪ੍ਰਚਾਰਕ ਤੇ ਕਥਾਵਾਚਕ ਵੀਰਾਂ, ਭੈਣਾਂ ਦੀ ਸਹੂਲਤ ਨੂੰ ਮੁੱਖ-ਰੱਖਦਿਆਂ ਇਨ੍ਹਾਂ ਵਾਰਾਂ ਦੇ ਸਰਲ ਤੇ ਸੁਖੈਨ ਪੰਜਾਬੀ ਭਾਸ਼ਾ ਵਿਚ ਅਰਥ ਕਰਨ ਦਾ ਉਪਰਾਲਾ ਕੀਤਾ ਹੈ, ਆਸ ਹੈ ਕਿ ਸਮੂਹ ਮਾਈ-ਭਾਈ ਵੱਧ ਤੋਂ ਵੱਧ ਲਾਹਾ ਪ੍ਰਾਪਤ ਕਰਨਗੇ!



# ਤਤਕਰਾ

## ਵਾਰ ੧



## ਵਾਰ ੨

## ਵਾਰ ੭



## ਵਾਰ ੮



## ਵਾਰ ੯

## ਵਾਰ ੧੦



## ਵਾਰ ੧੧



## ਵਾਰ ੧੨

## ਵਾਰ ੧੩



## ਵਾਰ ੧੪



## ਵਾਰ ੧੫

## ਵਾਰ ੧੬



## ਵਾਰ ੧੭



## ਵਾਰ ੧੮

## ਵਾਰ ੧੯



## ਵਾਰ ੨੦



## ਵਾਰ ੨੧

## ਵਾਰ ੨੨



## ਵਾਰ ੨੩



## ਵਾਰ ੨੪

## ਵਾਰ ੨੫



## ਵਾਰ ੨੬



## ਵਾਰ ੨੭

## ਵਾਰ ੨੮



## ਵਾਰ ੨੯



## ਵਾਰ ੩੦

## ਵਾਰ ੩੧



## ਵਾਰ ੩੨



## ਵਾਰ ੩੩



## ਵਾਰ ੩੪

## ਵਾਰ ੩੫



## ਵਾਰ ੩੬



## ਵਾਰ ੩੭

## ਵਾਰ ੩੮



## ਵਾਰ ੩੯



## ਵਾਰ ੪੦

## ਵਾਰ ੪੧



✲ ✲ ✲

ੴ ਸਤਿਗੁਰ ਪ੍ਰਸਾਦਿ ॥

# ਵਾਰਾਂ ਭਾਈ ਗੁਰਦਾਸ ਜੀ ਸਟੀਕ

## ਵਾਰ ੧

### ਪਉੜੀ ੧ (ਮੰਗਲਾਚਰਣ)

੧. ਨਮਸਕਾਰੁ ਗੁਰਦੇਵ ਕੋ ਸਤਿ ਨਾਮੁ ਜਿਸੁ ਮੰਤ੍ਰੁ ਸੁਣਾਇਆ।
੨. ਭਵਜਲ ਵਿਚੋਂ ਕਢਿ ਕੈ ਮੁਕਤਿ ਪਦਾਰਥਿ ਮਾਹਿ ਸਮਾਇਆ।
੩. ਜਨਮ ਮਰਣ ਭਉ ਕਟਿਆ ਸੰਸਾ ਰੋਗੁ ਵਿਯੋਗੁ ਮਿਟਾਇਆ।
੪. ਸੰਸਾ ਇਹੁ ਸੰਸਾਰੁ ਹੈ ਜਨਮ ਮਰਨ ਵਿਚਿ ਦੁਖੁ ਸਵਾਇਆ।
੫. ਜਮ ਦੰਡੁ ਸਿਰੌਂ ਨ ਉਤਰੈ ਸਾਕਤਿ ਦੁਰਜਨ ਜਨਮੁ ਗਵਾਇਆ।
੬. ਚਰਨ ਗਹੇ ਗੁਰਦੇਵ ਦੇ ਸਤਿ ਸਬਦੁ ਦੇ ਮੁਕਤਿ ਕਰਾਇਆ।
੭. ਭਾਉ ਭਗਤਿ ਗੁਰਪੁਰਬਿ ਕਰਿ ਨਾਮੁ ਦਾਨੁ ਇਸਨਾਨੁ ਦ੍ਰਿੜ੍ਹਾਇਆ।
੮. ਜੇਹਾ ਬੀਉ ਤੇਹਾ ਫਲੁ ਪਾਇਆ ॥੧॥

**ਅਰਥ**—੧. (ਹਰ ਕਾਰਜ ਦੇ ਆਰੰਭ ਵਿਚ ਮੇਰੀ) ਗੁਰਦੇਵ (ਭਾਵ ਗੁਰੂ ਨਾਨਕ ਦੇਵ ਨੂੰ) ਨਮਸਕਾਰ, ਬੰਦਨਾ ਹੈ, ਜਿਨ੍ਹਾਂ ਨੇ (ਸਾਰੇ ਜਗਤ ਦੇ ਜੀਵਾਂ ਦੀ ਕਲਿਆਣ ਹਿਤ) ਸਤਿਨਾਮ ਦਾ ਮੰਤ੍ਰ ਸੁਣਾਇਆ ਹੈ। ੨. ਇਸ ਨਾਮ ਦਾ ਮੰਨਣ ਕਰਨ ਵਾਲਿਆਂ ਨੂੰ ਇਹ ਫਲ ਪ੍ਰਾਪਤ ਹੋਇਆ ਕਿ ਉਨ੍ਹਾਂ ਨੂੰ ਸੰਸਾਰ ਸਮੁੰਦਰ ਵਿਚ ਰੁੜ੍ਹੇ ਜਾਣ ਤੋਂ ਕੱਢ ਕੇ ਮੁਕਤਿ ਪਦਾਰਥ, ਭਾਵ ਜੀਵਨ ਮੁਕਤੀ ਵਿਚ ਸਮਾ ਦਿੱਤਾ। ੩. (ਇਸ ਨਾਮ ਦਾ ਸਦਕਾ, ਉਨ੍ਹਾਂ ਦਾ) ਜਨਮ-ਮਰਣ ਦਾ ਡਰ, ਮਾਨਸਿਕ ਰੋਗ, ਤੇ (ਰੱਬੀ) ਵਿਯੋਗ ਦਾ ਸੰਸਾ ਭੀ ਮਿਟ ਗਿਆ। ੪. ਇਹ ਸਾਰਾ ਸੰਸਾਰ ਹੀ ਸੰਸੇ ਦਾ ਰੂਪ ਹੈ ਅਤੇ ਜਨਮ-ਮਰਣ ਦੇ ਸਾਰੇ ਦੁੱਖ ਭੀ ਇਸੇ ਵਿਚ ਹਨ। ੫. ਉਨ੍ਹਾਂ ਸਾਕਤ ਦੁਰਜਨਾਂ ਦੇ ਸਿਰ ਤੋਂ ਜਮਾਂ ਦਾ ਡੰਡਾ (ਕਦੇ) ਉਤਰਦਾ ਹੀ ਨਹੀਂ। ਉਨ੍ਹਾਂ ਸਾਕਤਾਂ ਨੇ (ਐਵੇਂ) ਅਮੋਲਕ ਜਨਮ ਪਦਾਰਥ ਗਵਾ ਲਿਆ। ੬. ਜਿਨ੍ਹਾਂ ਮਨੁੱਖਾਂ

ਨੇ ਗੁਰਦੇਵ ਦੇ ਚਰਨਾਂ ਦਾ ਆਸਰਾ ਲੈ ਲਿਆ। (ਉਨ੍ਹਾਂ ਨੂੰ) ਸੱਚੇ ਸ਼ਬਦ ਦਾ ਉਪਦੇਸ਼ ਦੇ ਕੇ ਗੁਰਦੇਵ ਜੀ ਨੇ ਸਹਿਜੇ ਹੀ ਮੁਕਤ ਕਰ ਦਿੱਤਾ। ੭. ਐਸੇ ਗੁਰੂ ਦੀ ਸ਼ਰਨ ਪ੍ਰਾਪਤ ਕਰਨ ਵਾਲਿਆਂ ਦੀ ਇਹੋ ਨਿਸ਼ਾਨੀ ਹੈ ਕਿ ਉਹ-ਪ੍ਰੇਮ ਭਾਵਨਾ ਸਹਿਤ ਗੁਰਪੁਰਬ ਮਨਾਉਂਦੇ ਹਨ ਤੇ ਨਾਮ-ਦਾਨ, ਇਸ਼ਨਾਨ (ਆਪ) ਦ੍ਰਿੜ ਕਰਦੇ ਹਨ ਅਤੇ ਹੋਰਨਾਂ ਨੂੰ ਭੀ ਇਹੋ ਉਪਦੇਸ਼ ਕਰਦੇ ਹਨ। ੮. ਉਨ੍ਹਾਂ ਦਾ ਨਿਸ਼ਚਾ ਹੈ ਕਿ ਜਿਹੋ-ਜਿਹਾ ਬੀਜ ਕੋਈ ਬੀਜੇਗਾ, ਉਸਨੂੰ ਫਲ ਭੀ ਉਹੋ ਜਿਹਾ ਹਾਸਲ ਹੋਵੇਗਾ ॥੧॥

## ਪਉੜੀ ੨ (ਜਗਤ ਉਤਪਤੀ)

੧. ਪ੍ਰਿਥਮੈ ਸਾਸਿ ਨ ਮਾਸ ਸਨਿ ਅੰਧ ਧੁੰਧ ਕਛੁ ਖਬਰਿ ਨ ਪਾਈ।
੨. ਰਕਤਿ ਬਿੰਦ ਕੀ ਦੇਹਿ ਰਚਿ ਪੰਚਿ ਤਤ ਕੀ ਜੜਿਤ ਜੜਾਈ।
੩. ਪਉਣ ਪਾਣੀ ਬੈਸੰਤਰੋ ਚਉਥੀ ਧਰਤੀ ਸੰਗਿ ਮਿਲਾਈ।
੪. ਪੰਚਮਿ ਵਿਚਿ ਆਕਾਸੁ ਕਰਿ ਕਰਤਾ ਛਟਮੁ ਅਦਿਸਟੁ ਸਮਾਈ।
੫. ਪੰਚ ਤਤ ਪੰਚੀਸਿ ਗੁਨਿ ਸਤ੍ਰ ਮਿਤ੍ਰ ਮਿਲਿ ਦੇਹਿ ਬਣਾਈ।
੬. ਖਾਣੀ ਬਾਣੀ ਚਲਿਤੁ ਕਰਿ ਆਵਾ ਗਉਣੁ ਚਰਿਤ ਦਿਖਾਈ।
੭. ਚਉਰਾਸੀਹ ਲਖ ਜੋਨਿ ਉਪਾਈ ॥੨॥

**ਅਰਥ**—੧. ਪਹਿਲੋਂ ਜਦੋਂ ਸਾਹ ਤੇ ਮਾਸ ਆਦਿ ਕੁਝ ਭੀ ਨਹੀਂ ਸੀ, ਤਦੋਂ ਅੰਧ-ਧੁੰਦ ਹੋਣ ਕਰਕੇ ਕਿਸੇ ਨੂੰ ਕੁਝ ਭੀ ਪਤਾ ਨਹੀਂ ਸੀ (ਤਾਂ ਦੱਸੋ ਉਸ ਸਮੇਂ ਬਾਰੇ ਕੋਈ ਕੁਝ ਕੀ ਕਹਿ ਸਕਦਾ ਹੈ)। ੨. ਇਉਂ ਹੀ ਕਿਹਾ ਜਾ ਸਕਦਾ ਹੈ ਕਿ ਉਸ ਪ੍ਰਭੂ ਨੇ ਮਾਤਾ ਦੇ ਲਹੂ ਤੇ ਪਿਤਾ ਦੇ ਵੀਰਜ ਤੋਂ ਇਹ ਦੇਹ ਬਣਾ ਕੇ ਪੰਜਾਂ ਤੱਤਾਂ ਦੀ ਜੜਤ ਜੜ ਦਿੱਤੀ। ੩. ਹਵਾ, ਪਾਣੀ, ਅੱਗ ਤੇ ਚੌਥੀ ਧਰਤੀ ਨੂੰ ਨਾਲ ਮੇਲ ਦਿੱਤਾ। ੪. ਪੰਜਵਾਂ ਵਿਚ ਆਕਾਸ਼ ਰਚਕੇ ਛੇਵਾਂ ਆਪ ਕਰਤਾ ਪੁਰਖ ਗੁਪਤ ਰੂਪ ਵਿਚ ਇਸ ਸਰੀਰ ਨੂੰ ਚਲਾਉਣ ਲਈ ਬੈਠ ਗਿਆ। ੫. ਪੰਜ ਤੱਤ ਤੇ ਪੰਝੀ ਪ੍ਰਕ੍ਰਿਤੀਆਂ ( ਜੋ ਆਪੋ ਵਿਚ ਵਿਰੋਧੀ ਸੁਭਾਅ ਵਾਲੀਆਂ) ਦਾ ਮੇਲ ਕਰਕੇ ਇਹ ਸਰੀਰ ਬਣਾ ਦਿੱਤਾ। ੬. ਚਾਰ ਬਾਣੀਆਂ (ਅੰਡਜ, ਜੇਰਜ, ਉਤਭੁਜ, ਸੇਤਜ) ਚਾਰੇ ਬਾਣੀਆਂ (ਪਰਾ, ਪਸੰਤੀ, ਮਧਵਾ, ਬੈਖਰੀ) ਨੂੰ ਚਾਲੂ ਕਰਕੇ ਆਵਾਗਾਉਣ (ਜਨਮ-ਮਰਣ ਦੇ ਚੱਕਰ) ਵਾਲੇ ਸੰਸਾਰ ਦਾ ਚਰਿਤ੍ਰ (ਅਦਭੁੱਤ ਕੌਤਕ) ਰਚਾ ਦਿੱਤਾ, ਭਾਵ ਵਿਖਾ ਦਿੱਤਾ। ੭. ਜਦੋਂ ਤੋਂ ਦੁਨੀਆਂ ਬਣੀ ਹੈ, ਕੋਈ ਆ ਰਿਹਾ ਹੈ, ਭਾਵ ਕੋਈ ਜਨਮ ਲੈ ਰਿਹਾ ਹੈ, ਕੋਈ ਜਾ ਰਿਹਾ ਹੈ, ਭਾਵ ਮਰ ਰਿਹਾ ਹੈ, ਇਸ ਤੌਰ-ਤਰੀਕੇ ਨਾਲ ੮੪ ਲੱਖ ਜੂਨਾਂ ਦੀ ਰਚਨਾ ਕਰ ਦਿੱਤੀ।੨।

## ਪਉੜੀ ੩ (ਮਨੁੱਖ ਜਨਮ ਦੀ ਸ੍ਰੇਸ਼ਟਤਾ)

੧. ਚਉਰਾਸੀਹ ਲਖ ਜੋਨਿ ਵਿਚਿ ਉਤਮੁ ਜਨਮੁ ਸੁ ਮਾਣਸਿ ਦੇਹੀ।
੨. ਅਖੀ ਵੇਖਣੁ ਕਰਨਿ ਸੁਣਿ ਮੁਖਿ ਸੁਭਿ ਬੋਲਣਿ ਬਚਨ ਸਨੇਹੀ।

੩. ਹਥੀ ਕਾਰ ਕਮਾਵਣੀ ਪੈਰੀ ਚਲਿ ਸਤਿਸੰਗਿ ਮਿਲੇਹੀ।
੪. ਕਿਰਤਿ ਵਿਰਤਿ ਕਰਿ ਧਰਮ ਦੀ ਖਟਿ ਖਵਾਲਣੁ ਕਾਰਿ ਕਰੇਹੀ।
੫. ਗੁਰਮੁਖਿ ਜਨਮੁ ਸਕਾਰਥਾ ਗੁਰਬਾਣੀ ਪੜ੍ਹਿ ਸਮਝਿ ਸੁਣੇਹੀ।
੬. ਗੁਰਭਾਈ ਸੰਤੁਸਟਿ ਕਰਿ ਚਰਣਾਮ੍ਰਿਤੁ ਲੈ ਮੁਖਿ ਪਿਵੇਹੀ।
੭. ਪੈਰੀ ਪਵਣੁ ਨ ਛੋਡੀਐ ਕਲੀ ਕਾਲਿ ਰਹਰਾਸਿ ਕਰੇਹੀ।
੮. ਆਪਿ ਤਰੇ ਗੁਰ ਸਿਖ ਤਰੇਹੀ ॥੩॥

**ਅਰਥ**—੧. ਜਦੋਂ ਦੂਰ-ਦਰਸ਼ੀ ਨਜ਼ਰਾਂ ਨਾਲ ਤੱਕੀਏ ਤਾਂ ਇਉਂ ਹੀ ਕਹਿਣਾ ਪਵੇਗਾ ਕਿ ਚੌਰਾਸੀ ਲੱਖ ਜੂਨਾਂ ਵਿਚੋਂ ਕੇਵਲ ਇੱਕੋ ਹੀ ਮਨੁੱਖ ਦੇਹ ਉੱਤਮ ਹੈ। ੨. ਕਿਉਂਕਿ ਮਨੁੱਖਾ ਦੇਹੀ ਵਿਚ ਅੱਖਾਂ (ਚੰਗਾ, ਮੰਦਾ) ਵੇਖ ਸਕਦੀਆਂ ਹਨ, ਕੰਨ (ਚੰਗੀ, ਮੰਦੀ) ਆਵਾਜ਼ ਸੁਣ ਸਕਦੇ ਹਨ, ਤੇ ਮੂੰਹ ਤੋਂ ਸ਼ੁਭ ਤੇ ਪ੍ਰੇਮ-ਪਿਆਰ ਵਾਲੇ ਬਚਨ ਬੋਲ ਸਕਦੇ ਹਾਂ। ੩. ਹੱਥਾਂ ਨਾਲ ਕੰਮ-ਕਾਰ ਕਰ ਸਕਣਾ ਤੇ ਪੈਰਾਂ ਨਾਲ (ਚੱਲ ਕੇ) ਸਤਿਸੰਗ ਵਿਚ ਮਿਲਾਪ ਕਰ ਸਕੀਦਾ ਹੈ। ੪. ਧਰਮ ਦੀ ਭਾਵਨਾ ਨਾਲ ਕਿਰਤ ਕਰਨੀ, ਖੱਟ ਕੇ ਖਾਣਾ ਤੇ ਖੁਆਲਣਾ ਕਰ ਸਕੀਦਾ ਹੈ। ੫. ਇਸ ਤਰ੍ਹਾਂ ਉਨ੍ਹਾਂ ਗੁਰਮੁਖਾਂ ਦਾ ਜਨਮ ਸਫ਼ਲਾ ਹੈ, ਜੋ ਗੁਰੂ ਦੀ ਬਾਣੀ ਪੜ੍ਹਦੇ, ਸੁਣਦੇ ਤੇ ਫਿਰ ਸਮਝਦੇ ਅਤੇ (ਹੋਰ) ਗੁਰਮੁਖਾਂ ਨੂੰ ਪੜ੍ਹਾਉਂਦੇ ਅਤੇ ਸਮਝਾਉਂਦੇ) ਭਾਵ ਗੁਰ ਉਪਦੇਸ਼ ਦੇ ਚਾਨਣੇ ਦੇ ਦੀਵੇ ਤੋਂ ਦੀਵਾ ਜਗਾਉਂਦੇ ਹਨ)। ੬. ਗੁਰਸਿੱਖ ਵੀਰਾਂ ਨੂੰ ਪ੍ਰਸੰਨ ਕਰਕੇ ਸੰਤੁਸ਼ਟ ਕਰਦੇ ਤੇ ਚਰਨਾਂਮ੍ਰਿਤ ਲੈ ਮੂੰਹ ਪਾਉਂਦੇ ਹਨ। ੭. ਉਹ ਪੈਰੀਂ ਪੈਣਾ (ਨਿੰਮ੍ਰਤਾ ਭਾਵ) ਤੋਂ ਪਿੱਛੇ ਨਹੀਂ ਹਟਦੇ ਤੇ ਕਲਜੁਗ ਦੇ ਸਮੇਂ ਵਿਚ ਇਸ ਪ੍ਰੇਮ ਭਾਵਨਾ ਨੂੰ ਛੱਡਦੇ ਨਹੀਂ। ੮. (ਐਸੇ ਜੋ ਗੁਰਸਿੱਖ ਹਨ) ਉਹ ਆਪ ਤਰਦੇ ਤੇ ਹੋਰਨਾਂ ਨੂੰ ਤਾਰਦੇ ਹਨ।੩।

## ਪਉੜੀ ੪ (ਜਗਤ ਉਤਪਤੀ ਕਾਰਨ)

੧. ਓਅੰਕਾਰੁ ਆਕਾਰੁ ਕਰਿ ਏਕ ਕਵਾਉ ਪਸਾਉ ਪਸਾਰਾ।
੨. ਪੰਜ ਤਤ ਪਰਵਾਣੁ ਕਰਿ ਘਟਿ ਘਟਿ ਅੰਦਰਿ ਤ੍ਰਿਭਵਣੁ ਸਾਰਾ।
੩. ਕਾਦਰੁ ਕਿਨੇ ਨ ਲਖਿਆ ਕੁਦਰਤਿ ਸਾਜਿ ਕੀਆ ਅਵਤਾਰਾ।
੪. ਇਕ ਦੂ ਕੁਦਰਤਿ ਲਖ ਕਰਿ ਲਖ ਬਿਅੰਤ ਅਸੰਖ ਅਪਾਰਾ।
੫. ਰੋਮਿ ਰੋਮਿ ਵਿਚਿ ਰਖਿਓਨਿ ਕਰਿ ਬ੍ਰਹਮੰਡਿ ਕਰੋੜਿ ਸੁਮਾਰਾ।
੬. ਇਕਸਿ ਇਕਸਿ ਬ੍ਰਹਮੰਡਿ ਵਿਚ ਦਸਿ ਦਸਿ ਕਰਿ ਅਵਤਾਰ ਉਤਾਰਾ।
੭. ਕੇਤੇ ਬੇਦਿ ਬਿਆਸ ਕਰਿ ਕਈ ਕਤੇਬ ਮੁਹੰਮਦ ਯਾਰਾ।

## ੮. ਕੁਦਰਤਿ ਇਕੁ ਏਤਾ ਪਾਸਾਰਾ ॥੪॥

**ਅਰਥ**—੧. ਗੁਰਬਾਣੀ ਦੀ ਰੌਸ਼ਨੀ ਵਿਚ ਮੈਨੂੰ ਤਾਂ ਇਉ ਹੀ ਨਜ਼ਰ ਆਉਂਦਾ ਹੈ ਕਿ ਉਸ (ਓਅੰਕਾਰ) ਪਰਮੇਸ਼ਰ ਨੇ ਇਕ ਬਚਨ ਤੋਂ ਹੀ ਇਹ ਨਾਨ੍ਹਾ ਪ੍ਰਕਾਰ ਦੇ ਆਕਾਰ ਰਚ ਕੇ (ਸਾਰਾ) ਪਸਾਰਾ ਪਸਾਰ ਦਿੱਤਾ ਹੈ, (ਭਾਵ ਹੈ ਕਿ ਪਹਿਲੇ ਪਹਿਲ ਇਕ ਵਾਹਿਗੁਰੂ ਹੀ ਸੀ, ਉਸ ਨੇ ਬਚਨ ਨਾਲ ਇਹ ਸਾਰਾ ਪਸਾਰਾ ਕੀਤਾ ਹੈ ਕਿ : *ਕੀਤਾ ਪਸਾਉ ਏਕੋ ਕਵਾਉ ॥ ਤਿਸ ਤੇ ਹੋਏ ਲਖ ਦਰੀਆਉ ॥* ੨. ਪੁਰਾਤਨ ਸ਼ਾਸਤ੍ਰਕਾਰਾਂ ਨੇ ਉਸ ਦੀ ਰੂਪ-ਰੇਖਾ ਨੂੰ ਇਨ੍ਹਾਂ ਸ਼ਬਦਾਂ ਵਿਚ ਅੰਕਿਤ ਕੀਤਾ ਹੈ ਕਿ (ਏਕੋਹੁ ਬਹੁ ਸਿਆਮਾ) ਭਾਵ ਹੈ ਕਿ ਮੈਂ ਇਕ ਤੋਂ ਅਨੇਕ ਰੂਪ ਹੋ ਜਾਵਾਂ। ੩. (ਅਸਲ ਵਿਚ ਉਹ ਕਾਦਰੁ) ਕੁਦਰਤ ਦਾ ਕਰਤਾ ਕਿਸੇ ਨੇ ਭੀ ਨਹੀਂ ਡਿੱਠਾ ਜਿਸ ਨੇ ਆਪਣੀ ਕੁਦਰਤ ਦੁਆਰਾ ਬ੍ਰਹਮਾਦਿ ਅਵਤਾਰ ਬਣਾਏ ਹਨ। ੪. ਉਸ ਨੇ ਇੱਕੋ ਮਾਇਆ ਤੋਂ ਲੱਖਾਂ ਕਰ ਦਿੱਤੇ, ਲੱਖਾਂ ਤੋਂ ਅਸੰਖ ਤੇ ਅਪਾਰ (ਗਿਣਤੀ ਰਹਿਤ) ਰਚਨਾ ਸਾਜ ਦਿੱਤੀ ਹੈ। (ਇਥੇ ਚਾਰ ਵਾਰ ਕਹਿਣ ਦਾ ਭਾਵ ਚਾਰ ਜੁਗਾਂ ਵਿਖੇ ਅਸੰਖ ਤੇ ਅਪਾਰ ਸਿਰਜਨਾ ਦਾ ਹੈ)। ੫. ਇਹ ਬ੍ਰਹਿਮੰਡ ਇਕੋ ਹੀ ਨਹੀਂ, ਅਜਿਹੇ ਅਣ-ਗਿਣਤ ਹਨ , ਜੋ ਉਸਨੇ ਆਪਣੇ ਇਕ-ਇਕ ਰੋਮ ਵਿਚ ਕ੍ਰੋੜਾਂ ਦੀ ਗਿਣਤੀ ਵਿਚ ਵਸਾਏ ਹੋਏ ਹਨ, ਜਿਨ੍ਹਾਂ ਦੀ ਅੱਜ ਤੱਕ ਕੋਈ ਗਿਣਤੀ ਹੀ ਨਹੀਂ ਕਰ ਸਕਿਆ। ੬. (ਇਥੇ ਹੀ ਬਸ ਨਹੀਂ ਫਿਰ) ਹਰ ਬ੍ਰਹਿਮੰਡ ਵਿਚ ਦਸ-ਦਸ ਅਵਤਾਰ ਵੀ ਪੈਦਾ ਕੀਤੇ ਹੋਏ ਹਨ, (ਭਾਵ ਬੇਅੰਤ ਹੀ ਬ੍ਰਹਿਮੰਡ ਹਨ ਤੇ ਬੇਅੰਤ ਹੀ ਅਵਤਾਰ)। ੭. (ਫਿਰ) ਕਈ ਵੇਦਾਂ (ਦੇ ਵਕਤਾ) ਵਿਆਸ ਵਰਗੇ ਵਿਦਵਾਨ ਪੈਦਾ ਕਰ ਦਿੱਤੇ, ਕਈ ਮੁਹੰਮਦ ਤੇ ਕਈ ਉਸ ਦੇ ਯਾਰ ਰਚ ਦਿੱਤੇ ਹਨ। ੮. (ਪਰ ਵੇਖੋ) ਇਤਨਾ ਵਿਸਥਾਰ ਕਰਨ ਵਾਲੀ ਕੇਵਲ ਉਸ ਦੀ ਇਕੋ ਸ਼ਕਤੀ ਹੈ, ਜਿਸ ਤੋਂ ਇਤਨਾ ਵੱਡਾ ਪਸਾਰਾ ਪਸਰ ਗਿਆ ਹੈ ।੪।

## *ਪਉੜੀ ੫ (ਜੁਗਾਂ ਦੀ ਰਚਨਾ)*

### ੧. ਚਾਰਿ ਜੁਗਿ ਕਰਿ ਥਾਪਨਾ ਸਤਿਜੁਗੁ ਤ੍ਰੇਤਾ ਦੁਆਪਰ ਸਾਜੇ।
### ੨. ਚਉਥਾ ਕਲਿਜੁਗੁ ਥਾਪਿਆ ਚਾਰਿ ਵਰਨਿ ਚਾਰੋਂ ਕੇ ਰਾਜੇ।
### ੩. ਬ੍ਰਹਮਣਿ, ਛਤ੍ਰੀ, ਵੈਸਿ, ਸੂਦ੍ਰਿ, ਜੁਗੁ ਜੁਗੁ ਏਕੋ ਵਰਨ ਬਿਰਾਜੇ।
### ੪. ਸਤਿਜੁਗਿ ਹੰਸੁ ਅਉਤਾਰੁ ਧਰਿ ਸੋਹੰ ਬ੍ਰਹਮੁ ਨ ਦੂਜਾ ਪਾਜੇ।
### ੫. ਏਕੋ ਬ੍ਰਹਮੁ ਵਖਾਣੀਐ ਮੋਹ ਮਾਇਆ ਤੇ ਬੇਮੁਹਤਾਜੇ।
### ੬. ਕਰਨਿ ਤਪਸਿਆ ਬਨਿ ਵਿਖੈ ਵਖਤੁ ਗੁਜਾਰਨਿ ਪਿੰਨੀ ਸਾਗੇ।
### ੭. ਲਖਿ ਵਰ੍ਹਿਆਂ ਦੀ ਆਰਜਾ ਕੋਠੇ ਕੋਟਿ ਨ ਮੰਦਰਿ ਸਾਜੇ।
### ੮. ਇਕ ਬਿਨਸੈ ਇਕ ਅਸਥਿਰੁ ਗਾਜੇ ॥੫॥

**ਅਰਥ**—੧. ਇਉਂ ਹੀ ਕਹਿਣਾ ਬਣਦਾ ਹੈ ਕਿ ਉਸ ਪ੍ਰਭੂ ਨੇ ਚਾਰ ਜੁਗਾਂ ਦੀ ਥਾਪਨਾ ਥਾਪ ਕੇ-ਸਤਿਜੁਗ, ਤ੍ਰੇਤਾ ਤੇ ਦੁਆਪਰ ਰਚ ਦਿੱਤੇ। ੨. ਚੌਥਾ ਕਲਜੁਗ ਥਾਪਿਆ, ਚਾਰ ਵਰਨ ਚੌਹਾਂ ਜੁਗਾਂ

ਦੇ ਰਾਜੇ ਭਾਵ ਮੁਖੀ ਬਣਾ ਦਿੱਤੇ। ੩. ਬ੍ਰਾਹਮਣ, ਛੱਤ੍ਰੀ, ਵੈਸ਼ ਤੇ ਸ਼ੂਦਰ ਵਰਨ ਬਣਾਏ (ਪਰ ਆਪ ਉਹ ਪ੍ਰਭੂ) ਚਾਰੇ ਜੁਗਾਂ ਤੇ ਚਾਰੇ ਵਰਨਾਂ ਵਿਚ ਇਕ ਹੀ ਸਰੂਪ ਵਿਚ (ਸ਼ੋਭਨੀਕ ਹੋ) ਬਿਰਾਜ ਰਿਹਾ ਹੈ। ੪. ਸਤਿਜੁਗ ਵਿਚ ਹੰਸ ਅਵਤਾਰ ਧਾਰ ਕੇ 'ਸੋਹੰ ਬ੍ਰਹਮ' (ਸਭ ਕੁਝ ਬ੍ਰਹਮ ਹੀ ਹੈ, ਇਸ ਗੱਲ ਦਾ ਗਿਆਨ) ਸਭ ਨੂੰ ਦ੍ਰਿੜ ਕਰਾ ਦਿੱਤਾ ਕਿ ਇਕ ਉਹੀ ਹੈ, ਹੋਰ ਦੂਜਾ ਕੋਈ ਨਹੀਂ। ੫. ਇਸ ਤੋਂ ਪ੍ਰਭਾਵਿਤ ਹੋ ਕੇ ਗਿਆਨਵਾਨ ਹੋ ਲੋਕੀਂ ਕੇਵਲ ਇਕ ਬ੍ਰਹਮ ਦਾ ਜਾਪ ਕਰਦੇ ਸਨ, ਮੋਹ ਤੇ ਮਾਇਆ ਤੋਂ ਬੇਮੁਹਤਾਜ ਹੋ (ਇਕ ਪ੍ਰਭੂ ਦਾ ਸਿਮਰਨ ਕਰਦੇ ਸਨ)। ੬. ਬਣਾਂ, ਜੰਗਲਾਂ ਵਿਚ ਬੈਠ ਕੇ ਤਪੱਸਿਆ ਕਰਦੇ ਤੇ ਬਣਾਂ ਦੇ ਘਾਹ ਫੂਸ ਨੂੰ ਖਾ ਕੇ (ਉਦਰ ਪੂਰਨਾ ਦਾ) ਗੁਜ਼ਾਰਾ ਕਰ ਲੈਂਦੇ ਸਨ। ੭. ਸੁਣਨ ਵਿਚ ਤਾਂ ਇਉਂ ਹੀ ਆਉਂਦਾ ਹੈ ਕਿ ਉਸ ਸਮੇਂ ਲੱਖਾਂ ਵਰ੍ਹਿਆਂ ਦੀ ਉਮਰ ਸੀ (ਅਰਥਾਤ ਸੌ ਹਜ਼ਾਰ ਵਰ੍ਹੇ ਦੀ ਉਮਰ ਹੁੰਦਿਆਂ ਭੀ) ਨਾ ਕੋਈ ਕਿਲ੍ਹਾ ਬਣਾਉਂਦਾ ਤੇ ਨਾ ਹੀ ਮਕਾਨ (ਸਭ ਦਰਿਆਵਾਂ ਦੇ ਕਿਨਾਰਿਆਂ 'ਤੇ ਬੈਠੇ ਉਮਰਾਂ ਗੁਜ਼ਾਰ ਦਿੰਦੇ ਸਨ)। ੮. ਉਸ ਵੇਲੇ ਭੀ ਇਕ ਮਰਦਾ ਸੀ, ਤਾਂ ਦੂਜਾ ਉਸ ਦੀ ਥਾਂ (ਆਪਣੇ ਆਪ ਨੂੰ) ਅਸਥਿਰ ਮੰਨ ਕੇ ਬੈਠਦਾ ਤੇ ਗੱਜਦਾ ਸੀ।੫।

## *ਪਉੜੀ ੬ (ਤ੍ਰੇਤੇ ਜੁਗ ਦਾ ਵਰਣਨ)*

**੧. ਤ੍ਰੇਤੇ ਛਤ੍ਰੀ ਰੂਪ ਧਰਿ ਸੂਰਜ ਬੰਸੀ ਵਡਿ ਅਵਤਾਰਾ।**
**੨. ਨਉ ਹਿਸੇ ਗਈ ਆਰਜਾ ਮਾਇਆ ਮੋਹੁ ਅਹੰਕਾਰੁ ਪਸਾਰਾ।**
**੩. ਦੁਆਪੁਰਿ ਜਾਦਵ ਵੰਸ ਕਰਿ ਜੁਗਿ ਜੁਗਿ ਅਉਧ ਘਟੈ ਆਚਾਰਾ।**
**੪. ਰਿਗ ਬੇਦ ਮਹਿ ਬ੍ਰਹਮ ਕ੍ਰਿਤਿ ਪੂਰਬ ਮੁਖਿ ਸੁਭ ਕਰਮ ਬਿਚਾਰਾ।**
**੫. ਖਤ੍ਰੀ ਥਾਪੇ ਜੁਜਰੁ ਵੇਦਿ ਦਖਣ ਮੁਖਿ ਬਹੁ ਦਾਨ ਦਾਤਾਰਾ।**
**੬. ਵੈਸੋਂ ਥਾਪਿਆ ਸਿਆਮ ਵੇਦੁ ਪਛਮੁ ਮੁਖਿ ਕਰਿ ਸੀਸੁ ਨਿਵਾਰਾ।**
**੭. ਰਿਗਿ ਨੀਲੰਬਰਿ ਜੁਜਰਪੀਤ ਸ੍ਵੇਤੰਬਰਿ ਕਰਿ ਸਿਆਮ ਸੁਧਾਰਾ।**
**੮. ਤ੍ਰਿਹੁ ਜੁਗੀ ਤ੍ਰੈ ਧਰਮ ਉਚਾਰਾ ॥੬॥**

**ਅਰਥ**—੧. ਤ੍ਰੇਤੇ ਜੁਗ ਬਾਰੇ ਸਨਾਤਨ ਪੁਸਤਕਾਂ ਰਾਹੀਂ ਇਉਂ ਹੀ ਸੁਣਿਆ ਹੈ ਕਿ ਤ੍ਰੇਤੇ ਜੁਗ ਵਿਚ ਸ੍ਰੀ ਰਾਮਚੰਦਰ ਜੀ ਦਾ, ਛੱਤ੍ਰੀ ਰੂਪ ਧਾਰ ਕੇ ਸੂਰਜ ਵੰਸ ਵਿਚ ਵੱਡਾ ਅਵਤਾਰ (ਰਾਜਾ ਹੋਇਆ)। ੨. ਇਉਂ ਪੜ੍ਹਨ ਵਿਚ ਆਇਆ ਹੈ ਕਿ ਪਹਿਲੋਂ ਮਨੁੱਖ ਦੀ ਇਕ ਲੱਖ ਵਰਸ਼ ਦੀ ਉਮਰ ਸੀ, ਫਿਰ ਨੌਂ ਹਿੱਸੇ ਉਮਰ ਘਟ ਗਈ (ਭਾਵ ਲੱਖ ਤੋਂ ਕੇਵਲ ੧੦ ਹਜ਼ਾਰ ਰਹਿ ਗਈ, ੯੦ ਹਜ਼ਾਰ ਘਟ ਗਈ) ਅਤੇ ਨਾਲ ਹੀ ਮਾਇਆ ਦਾ ਮੋਹ ਤੇ ਹੰਕਾਰ ਦਾ ਪਸਾਰਾ ਵਧ ਗਿਆ (ਇਹ ਹਿੰਦੂ ਮਤ ਦੀ ਮਨੌਤ ਹੈ)। ੩. (ਇਉਂ ਹੀ ਸੁਣਨ ਵਿਚ ਆਇਆ ਹੈ ਕਿ) ਯਕੁ (ਨਾਮੀ) ਰਾਜੇ ਦੇ ਘਰ ਕ੍ਰਿਸ਼ਨ ਨਾਮ ਧਰ ਕੇ ਵੇਸ ਧਾਰਿਆ ਜੁਗਾਂ-ਜੁਗਾਂ ਵਿਖੇ ਉਮਰ ਤੇ ਅਚਾਰ (ਕਰਤੱਵ) ਘਟਦੇ ਗਏ (ਗੱਲ ਕੀ ਹੁਣ ਹਜ਼ਾਰ ਵਰ੍ਹੇ ਦੀ ਬਾਕੀ ਉਮਰ ਰਹਿ ਗਈ ਨੌਂ ਹਿੱਸੇ ਹੋਰ ਘੱਟ ਗਈ)। ੪. ਰਿਗਵੇਦ ਵਿਚੋਂ ਬ੍ਰਾਹਮਣ, ਪੂਰਬ

ਵੱਲ ਮੂੰਹ ਕਰਕੇ ਸ਼ੁਭ ਕਰਮ (ਯੱਗ ਆਦਿ) ਕਰਾਉਂਦੇ ਸਨ (ਉਹ ਕਹਿੰਦੇ ਸਨ ਕਿ ਪੂਰਬ ਵੱਲ ਹੀ ਪ੍ਰਭੂ ਨਿਵਾਸ ਕਰਦਾ ਹੈ)। ੫. ਪਰ ਇਸ ਤੋਂ ਉਪਰੰਤ ਖੱਤ੍ਰੀਆਂ ਨੇ ਜੁਜਰ ਵੇਦ ਦੀ ਸਿਖਿਆ 'ਤੇ ਚੱਲਣਾ ਸ਼ੁਰੂ ਕਰ ਦਿੱਤਾ (ਇਹ ਭਾਈ ਸਾਹਿਬ ਜੀ ਨੇ ਅਨ-ਮੱਤਾਂ ਦੇ ਨਿਸ਼ਚੇ ਦੱਸੇ ਹਨ)। ੬. ਵੈਸ਼ ਲੋਕ ਸਾਮ ਵੇਦ ਦੇ ਲੜ ਲੱਗ ਕੇ ਪੱਛਮ ਵਾਲੇ ਪਾਸੇ ਝੁਕਣ ਲੱਗ ਪਏ (ਉਨ੍ਹਾਂ ਨੇ ਹਰੀ ਨੂੰ ਕੇਵਲ ਪੱਛਮ ਵਾਲੇ ਪਾਸੇ ਹੀ ਸਮਝ ਲਿਆ)। ਯਥਾ ਗੁਰਵਾਕ ਹੈ ਕਿ—*ਕੋਊ ਪਛਾਹ ਕੋ ਸੀਸ ਨਿਵਾਇਓ॥* (ਇਹ ਭੀ ਇਨ੍ਹਾਂ ਮੱਤਾਂ ਦੀ ਮਨੌਤ ਦੱਸਦੇ ਹਨ।) ੭. ਹਾਂ, ਰਿਗਵੇਦ ਨੂੰ ਮੰਨਣ ਵਾਲੇ ਨੀਲੇ ਕੱਪੜੇ, ਜੁਜਰ ਵੇਦ ਦੀ ਸਿਖਿਆ 'ਤੇ ਚੱਲਣ ਵਾਲੇ ਪੀਲੇ ਕੱਪੜੇ ਤੇ ਸਾਮ ਵੇਦ ਨੂੰ ਪੜ੍ਹਨ ਵਾਲੇ ਚਿੱਟੇ ਕੱਪੜੇ ਪਾਉਣ ਦਾ ਰਿਵਾਜ ਹੋ ਗਿਆ) ਭਾਵ ਰਾਮ, ਕ੍ਰਿਸ਼ਨ ਤੇ ਹੰਸਾ ਅਵਤਾਰ ਦੇ ਉਪਾਸ਼ਕ ਹੋ ਕੇ ਆਪੋ ਆਪਣੇ ਧਰਮ ਕਰਦੇ ਸਨ)। ੮. ਇਸ ਤਰ੍ਹਾਂ ਤਿੰਨਾਂ ਜੁਗਾਂ ਦੇ ਧਰਮ-ਕਰਮ ਵੱਖ-ਵੱਖ ਉਚਾਰੇ ਗਏ।੬।

## ਪਉੜੀ ੭ (ਕਲਿਜੁਗ ਦਾ ਵਰਣਨ)

**੧. ਕਲਿਜੁਗੁ ਚਉਥਾ ਥਾਪਿਆ ਸੂਦ੍ਰ ਬਿਰਤਿ ਜਗ ਮਹਿ ਵਰਤਾਈ।**
**੨. ਕਰਮ ਸੁ ਰਿਗਿ ਜੁਜਰ ਸਿਆਮ ਕੇ ਕਰੇ ਜਗਤੁ ਰਿਦਿ ਬਹੁ ਸੁਕਚਾਈ।**
**੩. ਮਾਇਆ ਮੋਹੀ ਮੇਦਨੀ ਕਲਿ ਕਲਿਵਾਲੀ ਸਭਿ ਭਰਮਾਈ।**
**੪. ਉਠੀ ਗਿਲਾਨਿ ਜਗਤ੍ਰਿ ਵਿਚਿ ਹਉਮੈ ਅੰਦਰਿ ਜਲੈ ਲੁਕਾਈ।**
**੫. ਕੋਇ ਨ ਕਿਸੈ ਪੂਜਦਾ ਊਚ ਨੀਚ ਸਭਿ ਗਤਿ ਬਿਸਰਾਈ।**
**੬. ਭਏ ਬਿਅਦਲੀ ਪਾਤਸਾਹ ਕਲਿ ਕਾਤੀ ਉਮਰਾਇ ਕਸਾਈ।**
**੭. ਰਹਿਆ ਤਪਾਵਸੁ ਤ੍ਰਿਹੁ ਜੁਗੀ ਚਉਥੇ ਜੁਗਿ ਜੋ ਦੇਇ ਸੁ ਪਾਈ।**
**੮. ਕਰਮ ਭ੍ਰਿਸਟਿ ਸਭਿ ਭਈ ਲੋਕਾਈ॥੭॥**

ਅਰਥ—੧. (ਤਿੰਨ ਜੁਗਾਂ ਤੋਂ ਬਾਅਦ ਜਦੋਂ) ਕਲਜੁਗ ਚੌਥਾ ਜੁਗ ਥਾਪ ਦਿੱਤਾ, ਸਭ ਪਾਸੇ ਨੀਵੀਂ ਬ੍ਰਿਤੀ ਵਰਤ ਗਈ। ੨. (ਅਸਲ ਭਾਵ ਹੈ ਕਿ) ਰਿਗ, ਜੁਜਰ, ਸਿਆਮ, ਵੇਦਾਂ ਦੇ ਕਰਮਾਂ ਤੋਂ ਲੋਕੀਂ ਸੰਕੋਚ ਕਰਨ ਲੱਗ ਪਏ (ਭਾਵ ਹਟ ਗਏ)। ੩. ਸਾਰੀ ਸ੍ਰਿਸ਼ਟੀ ਮਾਇਆ ਦੇ ਮੋਹ ਨੇ ਮੋਹਿਤ ਕਰ ਲਈ ਤੇ ਕਲ੍ਹਾ-ਕਲੇਸ਼ ਦੇ ਕਾਰਨ ਸਭ ਭਰਮਾਂ ਵਿਚ ਫਸ ਗਈ। ੪. (ਇੱਥੇ ਹੀ ਬਸ ਨਹੀਂ) ਸੰਸਾਰ ਵਿਚ ਹਉਮੈ ਤੇ ਹੰਕਾਰ ਦੀ ਗਿਲਾਨਿ (ਬਦਬੂ) ਫੈਲੀ, (ਅਤੇ) ਹੰਕਾਰ ਨਾਲ ਸਭ ਲੋਕਾਈ ਸੜਨ ਲੱਗ ਪਈ। ੫. (ਇਤਨੀ ਗਿਰਾਵਟ ਫੈਲੀ ਕਿ) ਨਾ ਕੋਈ ਕਿਸੇ ਨੂੰ ਮੰਨਦਾ, ਨ ਪੂਜਦਾ ਤੇ ਨਾਹੀ ਸਤਿਕਾਰ ਕਰਦਾ, ਊਚ-ਨੀਚ ਦੀ ਹਾਲਤ ਦਾ ਕਿਸੇ ਨੂੰ ਗਿਆਨ ਹੀ ਨਾ ਰਿਹਾ (ਐਸੀ ਮਾਇਆ ਦੇ ਮੋਹ ਨੇ ਮੱਤ ਮਾਰ ਦਿੱਤੀ)। ੬. ਵਕਤ ਦੇ ਹਾਕਮ ਬਾਦਸ਼ਾਹ ਅਨਿਆਂ ਕਰਨ ਲੱਗ ਪਏ, ਕਲਜੁਗੀ ਕੈਂਚੀ ਨੂੰ ਫੜ ਅਧਿਕਾਰੀ ਲੋਕ ਕਸਾਈਆਂ ਵਾਲੇ ਕਰਮ ਕਰਨ ਲੱਗ ਪਏ (ਭਾਵ ਪਰਜਾ ਬੱਕਰੀ ਨੂੰ ਕੋਹਣ ਲੱਗ ਪਏ)। ੭. ਤਿੰਨ ਜੁਗਾਂ ਵਿਚ ਤਾਂ ਧਰਮ ਦੀ ਅੰਸ (ਕੁਝ ਨਾ ਕੁਝ) ਰਹਿ ਗਈ ਸੀ, (ਪਰ ਹੁਣ) ਚੌਥੇ ਜੁਗ (ਕਲਜੁਗ

ਵਿਚ) ਜਿਹੜਾ ਦੇਵੇ, ਓਹੀ ਲਵੇ (ਖ਼ੁਦਗਰਜੀ ਨੇ ਮੂੰਹ ਅੱਡ ਲਿਆ ਭਾਵ ਉਪਕਾਰ ਦਾ ਮੁਸ਼ਕ ਨਾ ਰਿਹਾ)। ੮. ਸਭ ਦੁਨੀਆਂ ਇਸ ਰਾਹ ਚੱਲ ਕੇ ਕਰਮਾਂ ਵੱਲੋਂ ਭ੍ਰਿਸ਼ਟ ਹੋ ਗਈ ।੭।

## ਪਉੜੀ ੮ (ਛੇ ਸ਼ਾਸਤ੍ਰਾਂ ਦਾ ਵਰਣਨ)

੧. ਚਹੁੰ ਬੇਦਾਂ ਕੇ ਧਰਮ ਮਥਿ ਖਟਿ ਸਾਸਤ੍ਰ ਕਥਿ ਰਿਖਿ ਸੁਣਾਵੈ।
੨. ਬ੍ਰਹਮਾਦਿਕ ਸਨਕਾਦਿਕਾ ਜਿਉ ਤਿਹਿ ਕਹਾ ਤਿਵੈ ਜਗੁ ਗਾਵੈ।
੩. ਗਾਵਨਿ ਪੜਨਿ ਬਿਚਾਰਿ ਬਹੁ ਕੋਟਿ ਮਧੇ ਵਿਰਲਾ ਗਤਿ ਪਾਵੈ।
੪. ਇਹਿ ਅਚਰਜੁ ਮਨ ਆਵਦੀ ਪੜਤਿ ਗੁਣਤਿ ਕਛੁ ਭੇਦੁ ਨ ਪਾਵੈ।
੫. ਜੁਗ ਜੁਗ ਏਕੋ ਵਰਨ ਹੈ ਕਲਿਜੁਗਿ ਕਿਉ ਬਹੁਤੇ ਦਿਖਲਾਵੈ।
੬. ਜੰਦ੍ਰੇ ਵਜੇ ਤ੍ਰਿਹੁ ਜੁਗੀ ਕਥਿ ਪੜ੍ਹਿ ਰਹੈ ਭਰਮੁ ਨਹਿ ਜਾਵੈ।
੭. ਜਿਉ ਕਰਿ ਕਥਿਆ ਚਾਰਿ ਬੇਦਿ ਖਟਿ ਸਾਸਤ੍ਰਿ ਸੰਗਿ ਸਾਖਿ ਸੁਣਾਵੈ।
੮. ਆਪੋ ਆਪਣੇ ਮਤਿ ਸਭਿ ਗਾਵੈ ॥੮॥

**ਅਰਥ**—੧. (ਜਦੋਂ ਬਿਆਸ ਆਦਿ ਛੇ) ਰਿਖੀਆਂ ਦੀ ਲਿਖਤ ਵੱਲ ਨਜ਼ਰਸਾਨੀ ਕਰਦੇ ਹਾਂ ਤਾਂ ਉਹ ਚਹੁੰ ਵੇਦਾਂ ਵਿਚ ਦੱਸੇ ਧਰਮਾਂ ਦੇ ਵੀਚਾਰ ਘੋਖ ਕੇ, ਤੇ ਛੇ ਸ਼ਾਸਤ੍ਰਾਂ ਨੂੰ ਮੱਥ ਕੇ (ਚੰਗੀ ਤਰ੍ਹਾਂ ਨਿਚੋੜ ਤੱਤ ਕੱਢ ਕੇ) ਸੁਣਾਉਂਦੇ ਹਨ । ੨. ਬ੍ਰਹਮਾਦਿਕ (ਦੇਵਤੇ) ਤੇ ਉਸਦੇ ਚਾਰ ਪੁੱਤ੍ਰ ਜਿਵੇਂ ਕਹਿ ਗਏ, ਤਿਵੇਂ ਹੀ ਉਨ੍ਹਾਂ ਦੇ ਮਗਰ ਲੱਗ, ਜੱਗ (ਸੰਸਾਰ) ਵੀ ਕਰੀ ਜਾ ਰਿਹਾ ਹੈ । ੩. ਗਾਉਂਦੇ ਪੜ੍ਹਦੇ ਤਾਂ (ਭਾਵੇ ਕਿਤਨਾ ਹੀ ਸੀ) ਵੀਚਾਰ ਭੀ ਕਰਦੇ ਸਨ, ਪਰ ਕੋਈ ਵਿਰਲਾ ਹੀ (ਇਨ੍ਹਾਂ ਰਾਹੀਂ) ਮੁਕਤੀ ਪਾਉਂਦਾ ਹੈ। ੪. (ਇਹ ਕਿੰਨੀ) ਅਸਚਰਜਤਾ ਵਾਲੀ ਗੱਲ ਹੈ ਕਿ ਪੜ੍ਹਦੇ-ਸੁਣਦੇ ਭੀ ਕਿਸੇ ਨੂੰ ਕੋਈ ਠੀਕ ਜਾਣਕਾਰੀ ਨਹੀਂ ਹੁੰਦੀ। ੫. ਜੁਗਾਂ-ਜੁਗਾਂ ਦਾ ਇਕੋ ਵਰਨ (ਇਕੋ ਪ੍ਰਭੂ ਤੇ ਇਕੋ ਧਰਮ ਦਾ ਰੂਪ) ਹੈ, ਪਰ ਕਲਜੁਗ ਵਿਚ (ਪ੍ਰਭੂ ਦੇ) ਬਹੁਤੇ ਰੂਪ ਕਿਉਂ ਦੱਸਦੇ ਹਨ? ੬. ਕੀ ਤਿੰਨਾਂ ਜੁਗਾਂ ਵਿਚ ਇਸ ਭੇਦ (ਅਸਲੀਅਤ) ਨੂੰ ਜਿੰਦਰੇ ਹੀ ਵੱਜੇ ਰਹੇ? ਕਥਨ ਕਰ-ਕਰ ਕੇ ਤੇ ਪੜ੍ਹ-ਪੜ੍ਹ ਕੇ ਵੀ ਭਰਮ ਨਹੀਂ ਜਾਂਦੇ? ੭. ਜਿਵੇਂ ਕਿ ਚਾਰ ਵੇਦਾਂ ਵਿਚ ਕਥਨ ਕੀਤਾ ਹੈ, ਤੇ ਛੇ ਸ਼ਾਸਤ੍ਰਾਂ ਦੇ ਨਾਲ ਸਾਂਖ ਵਾਲੇ ਭੀ ਸੁਣਾਉਂਦੇ ਹਨ। ੮. ਸਭ ਆਪੋ-ਆਪਣੇ ਮੱਤਾਂ ਨੂੰ ਪਏ ਗਾਉਂਦੇ ਹਨ ਤੇ ਅਸਲੀਅਤ ਤੋਂ ਕਿਤੇ ਦੂਰ ਹਨ ।੮।

## ਪਉੜੀ ੯ (ਨਿਆਂਇ ਸ਼ਾਸਤ੍ਰ)

੧. ਗੋਤਮਿ ਤਪੇ ਬਿਚਾਰਿ ਕੈ ਰਿਗਿ ਵੇਦ ਕੀ ਕਥਾ ਸੁਣਾਈ।
੨. ਨਿਆਇ ਸਾਸਤ੍ਰਿ ਕੌ ਮਥਿ ਕਰਿ ਸਭਿ ਬਿਧਿ ਕਰਤੇ ਹਥਿ ਜਣਾਈ।
੩. ਸਭ ਕਛੁ ਕਰਤੇ ਵਸਿ ਹੈ ਹੋਰਿ ਬਾਤਿ ਵਿਚਿ ਚਲੇ ਨ ਕਾਈ।

੪. ਦੁਹੀ ਸ੍ਰੀ ਕਰਤਾਰੁ ਹੈ ਆਪਿ ਨਿਆਰਾ ਕਰਿ ਦਿਖਲਾਈ।
੫. ਕਰਤਾ ਕਿਨੈ ਨ ਦੇਖਿਆ ਕੁਦਰਤਿ ਅੰਦਰਿ ਭਰਮਿ ਭੁਲਾਈ।
੬. ਸੋਹੰ ਬ੍ਰਹਮੁ ਛਪਾਇ ਕੈ ਪੜਦਾ ਭਰਮੁ ਕਰਤਾਰੁ ਸੁਣਾਈ।
੭. ਰਿਗਿ ਕਹੈ ਸੁਣਿ ਗੁਰਮੁਖਹੁ ਆਪੇ ਆਪਿ ਨ ਦੂਜੀ ਰਾਈ।
੮. ਸਤਿਗੁਰ ਬਿਨਾ ਨ ਸੋਝੀ ਪਾਈ॥੯॥

**ਅਰਥ**—੧. ਜਦੋਂ ਨਿਆਂਇ ਸ਼ਾਸਤ੍ਰ ਨੂੰ ਵੀਚਾਰਦੇ ਹਾਂ, ਤਾਂ ਗੌਤਮ (ਨਾਮੇ) ਤਪੇ (ਰਿਖੀ) ਨੇ ਰਿਗਵੇਦ ਨੂੰ ਵੀਚਾਰ ਕੇ ਕਥਾ ਨੂੰ (ਇਉਂ ਆਖ ਸੁਣਾਇਆ) । ੨. (ਉਸਨੇ) ਨਿਆਂਇ ਸ਼ਾਸਤ੍ਰ ਨੂੰ ਚੰਗੀ ਤਰ੍ਹਾਂ ਵੀਚਾਰ ਕੇ ਕਿਹਾ ਕਿ (ਐ ਲੋਕੋ !) ਸਭ ਵਿਧੀਆਂ (ਭੰਨਣ ਤੇ ਜੋੜਨ ਦੀਆਂ) ਉਸ ਕਰਤੇ ਦੇ ਹੀ ਅਧੀਨ ਹਨ (ਭਾਵੇਂ ਜੀਵ ਈਸ਼ਵਰ ਦੇ ਅਧੀਨ ਹੈ) । ੩. ਸਭ ਕੁਝ ਕਰਤੇ ਦੇ ਹੀ ਵੱਸ ਵਿਚ ਹੈ ਹੋਰ ਇਥੇ ਕੋਈ ਦੂਜੀ ਗੱਲ ਚੱਲ ਹੀ ਨਹੀਂ ਸਕਦੀ । ੪. ਪਾਪ-ਪੁੰਨ ਤੋਂ (ਉਹ ਆਪ ਕਰਤਾਰ ਅਲੱਗ ਰਹਿ ਕੇ ਵਿਖਾਉਂਦਾ ਹੈ । ੪. (ਸੱਚ ਤਾਂ ਇਹੋ ਹੈ ਕਿ) ਉਹ ਐਸਾ ਕਰਣਹਾਰ, ਅਸਚਰਜ ਪ੍ਰਭੂ ਕਿਸੇ ਨੇ ਭੀ ਵੇਖਿਆ ਨਹੀਂ. ਸਭ ਉਸ ਦੀ ਕੁਦਰਤ ਵਿਚ ਹੀ ਭਰਮਾਉਂਦੇ ਤੇ ਭੁੱਲੇ ਫਿਰਦੇ ਹਨ । ੬. ਹਾਂ, ਉਹ ਉਸਦੇ ਮਹਾਂਵਾਕ 'ਸੋਹੰ ਬ੍ਰਹਮ' ਨੂੰ ਲੁਕਾ ਕੇ (ਸਭ ਦੇ ਨੇਤ੍ਰਾਂ ਅੱਗੇ) ਭਰਮ ਦਾ ਪੜਦਾ ਖੜ੍ਹਾ ਕਰ ਦੇਂਦਾ ਹੈ। ੭. (ਨਿਆਂਇ ਸ਼ਾਸਤ੍ਰ ਦਾ ਕਰਤਾ ਗੌਤਮ ਤਪਾ ਇਹ ਕਹਿ ਰਿਹਾ ਹੈ) ਕਿ ਹੇ ਗੁਰਮੁਖੋ (ਸੁਣੋ)! ਰਿਗਵੇਦ ਕਹਿੰਦਾ ਹੈ (ਕਿ ਇਕ ਪ੍ਰਭੂ ਹੀ) ਸਭ ਆਪੇ ਆਪ ਹੈ (ਹੋਰ ਕੋਈ ਨਹੀਂ) । ਭਾਵ ਉਸ ਵਿਚ ਦੁਵੈਤ ਤਾਂ ਰਾਈ ਮਾਤ੍ਰ ਭੀ ਨਹੀਂ । ੮. ਇਹ ਗੱਲ ਭਾਈ ਸਾਹਿਬ ਸਿੱਖਾਂ ਤਾਈਂ ਆਪਣੇ ਵੱਲੋਂ ਸੁਣਾ ਰਹੇ ਹਨ ਕਿ (ਹੇ ਪਿਆਰੇ !) ਸਤਿਗੁਰੂ ਤੋਂ ਬਿਨਾਂ ਇਸ ਗੱਲ ਦੀ (ਪੂਰੀ ਸਮਝ ਨਹੀਂ ਆਉਂਦੀ ।੯।

## *ਪਉੜੀ ੧੦ (ਮੀਮਾਂਸਾ ਸ਼ਾਸਤ੍ਰ ਦਾ ਵਰਣਨ)*

੧. ਫਿਰਿ ਜੈਮਨਿ ਰਿਖੁ ਬੋਲਿਆ ਜੁਜਰਿ ਵੇਦਿ ਮਥਿ ਕਥਾ ਸੁਣਾਵੈ।
੨. ਕਰਮਾ ਉਤੇ ਨਿਬੜੈ ਦੇਹੀ ਮਧਿ ਕਰੇ ਸੋ ਪਾਵੈ।
੩. ਥਾਪਸਿ ਕਰਮ ਸੰਸਾਰ ਵਿਚਿ ਕਰਮ ਵਾਸ ਕਰਿ ਆਵੈ ਜਾਵੈ।
੪. ਸਹਸਾ ਮਨਹੁ ਨ ਚੁਕਈ ਕਰਮਾਂ ਅੰਦਰਿ ਭਰਮਿ ਭੁਲਾਵੈ।
੫. ਕਰਮਿ ਵਰਤਣਿ ਜਗਤਿ ਕੀ ਇਕੋ ਮਾਇਆ ਬ੍ਰਹਮ ਕਹਾਵੈ।
੬. ਜੁਜਰਿ ਵੇਦਿ ਕੋ ਮਥਨਿ ਕਰਿ ਤਤ ਬ੍ਰਹਮੁ ਵਿਚਿ ਭਰਮੁ ਮਿਲਾਵੈ।
੭. ਕਰਮ ਦ੍ਰਿੜਾਇ ਜਗਤ ਵਿਚਿ ਕਰਮ ਬੰਧਿ ਕਰਿ ਆਵੈ ਜਾਵੈ।
੮. ਸਤਿਗੁਰ ਬਿਨਾ ਨ ਸਹਸਾ ਜਾਵੈ ॥੧੦॥

**ਅਰਥ**—੧. ਜਦੋਂ ਜੈਮਨਿ ਰਿਖੀ ਦੇ ਵੀਚਾਰ ਪੜ੍ਹਦੇ ਹਾਂ ਤਾਂ ਉਹ (ਮੀਮਾਂਸਾ ਸ਼ਾਸਤ੍ਰ ਦਾ ਕਰਤਾ ਜੈਮਨ ਰਿਖੀ) ਮੀਮਾਂਸਾ ਸ਼ਾਸਤ੍ਰ ਰਚ ਕੇ ਉਸੇ ਵਿਚ ਜੁਜਰ ਵੇਦ ਦੀ ਸਾਰ ਭੂਤ ਗੱਲ (ਇਉਂ) ਦੱਸਦਾ ਹੈ । ੨. (ਕਿ) ਇਸ ਸਰੀਰ ਦੀ ਗੱਲ ਕਰਮਾਂ ਉੱਤੇ ਨਿਬੜੇਗੀ ਸਰੀਰ ਵਿਖੇ ਜੋ ਭੀ ਕਰਮ ਕਰੇਗਾ ਉਹੋ ਫਲ ਪਾਵੇਗਾ । ੩. ਉਸਨੇ ਕਰਮਕਾਂਡ ਹੀ ਸੰਸਾਰ ਵਿਚ ਸਥਾਪਨ ਕੀਤਾ (ਉਹ ਕਹਿੰਦਾ ਹੈ) ਕਿ ਕਰਮਾਂ ਦੀ ਵਾਸ਼ਨਾ ਦਾ ਬੱਧਾ ਹੋਇਆ ਪ੍ਰਾਣੀ ਆਉਂਦਾ ਜਾਂਦਾ ਹੈ । ੪. (ਇਸ ਤਰ੍ਹਾਂ ਮਨੁੱਖ ਦਾ) ਮਨ ਵਿਚੋਂ ਸੰਸਾ ਨਾ ਨਿਕਲਿਆ (ਬਸ) ਕਰਮਾਂ ਦੇ ਚੱਕ੍ਰ ਵਿਚ ਪੈ ਜੰਮਣ-ਮਰਨ ਦੇ ਗੇੜ ਵਿਚ ਪਿਆ ਹੈ। ੫. ਦੇਖੋ (ਇਸ ਸਮੇਂ) ਭਰਮ ਹੀ ਜਗਤ ਦਾ ਵੱਡਾ ਵਰਤਣ ਵਿਹਾਰ ਬਣ ਚੁੱਕਾ ਹੈ (ਭਰਮ ਨੇ) ਮਾਇਆ ਤੇ ਬ੍ਰਹਮ ਨੂੰ ਇੱਕੋ ਜਿਹਾ ਵਿਖਾ ਦਿਤਾ ਹੈ । ੬. ਜੁਜਰ ਵੇਦ ਨੂੰ ਪੜ੍ਹ ਕੇ ਘੋਖ ਕੇ, ਤੱਤ ਬ੍ਰਹਮ ਵਿਚ ਭਰਮ ਨੂੰ ਮਿਲਾ ਦਿੱਤਾ ਹੈ । ੭. (ਉਸਨੇ) ਕਰਮਾਂ ਦਾ ਬੱਧਾ ਹੋਇਆ ਜੀਵ ਆਉਂਦਾ ਜਾਂਦਾ ਹੈ । ੮. ਅਖੀਰ ਵਿਚ ਗੁਰਮਤਿ ਅਨੁਸਾਰ ਭਾਈ ਸਾਹਿਬ ਆਪਣੇਂ ਵਲੋਂ ਵੀਚਾਰ ਅੰਕਿਤ ਕਰਦੇ ਹਨ ਕਿ ਹੇ ਭਾਈਓ! ਪੂਰੇ ਸਤਿਗੁਰੂ ਦੇ ਮਿਲਾਪ ਤੋਂ ਬਿਨਾਂ ਸਹਸਾ ਤੇ ਭਰਮ ਨਹੀਂ ਮਿਟ ਸਕਦਾ ।੧੦।

## ਪਉੜੀ ੧੧ (ਵੇਦਾਂਤ ਸ਼ਾਸਤ੍ਰ)

੧. ਸਿਆਮ ਵੇਦ ਕਉ ਸੋਧਿ ਕਰਿ ਮਥਿ ਵੇਦਾਂਤੁ ਬਿਆਸਿ ਸੁਣਾਇਆ।
੨. ਕਥਨੀ ਬਦਨੀ ਬਾਹਰਾ ਆਪੇ ਅਪਣਾ ਬ੍ਰਹਮੁ ਜਣਾਇਆ।
੩. ਨਦਰੀ ਕਿਸੈ ਨ ਲਿਆਵਈ ਹਉਮੈ ਅੰਦਰਿ ਭਰਮਿ ਭੁਲਾਇਆ।
੪. ਆਪੁ ਪੁਜਾਇ ਜਗਤ ਵਿਚਿ ਭਾਉ ਭਗਤਿ ਦਾ ਮਰਮੁ ਨ ਪਾਇਆ।
੫. ਤ੍ਰਿਪਤਿ ਨ ਆਵੀ ਵੇਦਿ ਮਥਿ ਅਗਨੀ ਅੰਦਰਿ ਤਪਤਿ ਤਪਾਇਆ।
੬. ਮਾਇਆ ਡੰਡ ਨ ਉਤਰੇ ਜਮ ਡੰਡੈ ਬਹੁ ਦੁਖਿ ਰੂਆਇਆ।
੭. ਨਾਰਦਿ ਮੁਨਿ ਉਪਦੇਸਿਆ ਮਥਿ ਭਾਗਵਤ ਗੁਨਿ ਗੀਤ ਕਰਾਇਆ।
੮. ਬਿਨੁ ਸਰਨੀ ਨਹਿੰ ਕੋਇ ਤਰਾਇਆ ॥੧੧॥

**ਅਰਥ**—੧. ਬਿਆਸ ਰਿਖੀ ਨੇ ਸ਼ਾਮ ਵੇਦ ਨੂੰ ਸੋਧ ਕੇ, ਪੜ੍ਹ ਘੋਖ ਕੇ, ਉਸਦਾ ਸਾਰ ਕੱਢ ਕੇ ਵੇਦਾਂਤ ਸ਼ਾਸਤ੍ਰ ਦਾ (ਇਉਂ) ਬਿਆਨ ਕੀਤਾ । ੨. (ਇਹੋ ਵੀਚਾਰ ਦਿੱਤੇ ਕਿ ਐ ਲੋਕੋ!) ਕਹਿਣੀ ਤੇ ਕਥਨੀ ਅਤੇ ਲਿਖਤ ਤੋਂ ਬਿਨਾਂ ਆਤਮਾ ਵੱਖਰੀ ਹੈ, ਉਸਨੇ ਕਿਹਾ ਕਿ ਸਭ ਬ੍ਰਹਮ ਹੈ, ਤੇ ਮੈਂ ਭੀ ਬ੍ਰਹਮ (ਆਪ) ਹੀ ਸਭ ਕੁਝ ਹਾਂ । ੩. (ਫਿਰ ਉਸਨੇ ਇਹ ਭੀ ਕਿਹਾ) ਉਹ ਪ੍ਰਭੂ ਕਿਸੇ ਨੂੰ ਨਜ਼ਰ ਨਹੀਂ ਆਉਂਦਾ ਹੀ ਨਹੀਂ; ਹਉਮੈ ਦੇ ਭਰਮ ਅੰਦਰ ਜਗਤ ਭੁਲਾ ਦਿੱਤਾ । ੪. ਆਪਣੇ ਆਪ ਨੂੰ ਜਗਤ ਵਿਚ ਪੂਜਾਉਣ ਲੱਗ ਪਿਆ, (ਪਰ) ਭਾਉ ਭਗਤੀ ਦਾ ਭੇਦ ਨਾ ਪਾਇਆ, (ਇਥੋਂ ਤੱਕ ਕਿ) ਉਹ ਆਪਣੀ ਹੀ ਪੂਜਾ ਕਰਾਵਣ ਲੱਗ ਪਿਆ (ਕਿ ਬ੍ਰਹਮ ਮੈਂ ਹੀ ਹਾਂ) । ੫. (ਗੱਲ ਕੀ) ਵੇਦਾਂ ਦਾ ਮੰਥਨ ਕਰਕੇ ਭੀ ਉਸਨੂੰ ਤ੍ਰਿਪਤੀ ਨਾ ਆਈ, ਇਸ ਲਈ ਹਉਮੈ ਦੀ ਅਗਨੀ ਦੇ ਤੇਜ ਨਾਲ ਤਪਣ ਲੱਗਾ। ੬. ਜਦੋਂ ਉਸਨੂੰ

ਮਾਇਆ ਦਾ ਦੰਡ ਤੇ ਜਮ ਦਾ ਡੰਡਾ ਸਿਰ 'ਤੇ ਫਿਰਦਾ ਦਿਸਿਆ, ਜਿਸ ਕਰਕੇ ਉਹ ਵੱਡਾ ਦੁਖੀ ਹੋਇਆ, ਇਸ ਦੁੱਖ ਬਾਰੇ ਬਿਆਸ ਨੇ ਨਾਰਦ ਨੂੰ ਆਪਣਾ ਦੁੱਖ ਦੱਸਿਆ (ਭਾਵ ਰੋਇਆ)। ੭. ਨਾਰਦ ਨੇ ਬਿਆਸ ਨੂੰ ਸਿਖਿਆ ਦਿੱਤੀ ਕਿ ਤੂੰ ਭਾਗਵਤ ਨੂੰ ਪੜ੍ਹ, ਘੋਖ ਕੇ ਉਸਦੇ ਸਾਰ ਗੁਣਾਂ ਦਾ ਗੁਣਾਨਵਾਦ (ਜਸ) ਕਰਕੇ (ਭਾਵ ਪ੍ਰਭੂ ਦਾ ਲੜ ਫੜ ਕੈ ਉਸਦਾ ਸਿਮਰਨ ਕਰ, ਸੋ ਬਿਆਸ ਨੇ ਐਸਾ ਕਰਕੇ ਆਪਣਾ ਦੁੱਖ ਦੂਰ ਕੀਤਾ, ਮਨ ਦੀ ਤਪਸ਼ ਹਟਾਈ)। ੮. ਬਿਨਾਂ ਗੁਰੂ ਦੀ ਸ਼ਰਨ ਤੋਂ ਕੋਈ ਭੀ ਨਹੀਂ ਤੁਰਦਾ।੧੧।

## ਪਉੜੀ ੧੨ (ਸਾਂਖਯ ਸ਼ਾਸਤ੍ਰ)

੧. ਦੁਆਪਰਿ ਜੁਗਿ ਬੀਤਤ ਭਏ ਕਲਜੁਗਿ ਕੇ ਸਿਰਿ ਛਤ੍ਰ ਫਿਰਾਈ।
੨. ਵੇਦ ਅਥਰਵਣਿ ਥਾਪਿਆ ਉਤਰਿ ਮੁਖਿ ਗੁਰਮੁਖਿ ਗੁਨ ਗਾਈ।
੩. ਕਪਲ ਰਿਖੀਸੁਰਿ ਸਾਂਖਿ ਮਥਿ ਅਥਰਵਣਿ ਵੇਦ ਕੀ ਰਿਚਾ ਸੁਣਾਈ।
੪. ਗਿਆਨ ਮਹਾ ਰਸ ਪੀਅ ਕੈ ਸਿਮਰੇ ਨਿਤ ਅਨਿਤ ਨਿਆਈ।
੫. ਗਿਆਨ ਬਿਨਾ ਨਹਿ ਪਾਈਐ ਜੋ ਕੋਈ ਕੋਟਿ ਜਤਨਿ ਕਰਿ ਧਾਈ।
੬. ਕਰਮਿ ਜੋਗ ਦੇਹੀ ਕਰੇ ਸੋ ਅਨਿਤ ਖਿਨ ਟਿਕੇ ਨ ਰਾਈ।
੭. ਗਿਆਨੁ ਮਤੇ ਸੁਖੁ ਊਪਜੈ ਜਨਮ ਮਰਨ ਕਾ ਭਰਮੁ ਚੁਕਾਈ।
੮. ਗੁਰਮੁਖਿ ਗਿਆਨੀ ਸਹਜਿ ਸਮਾਈ॥੧੨॥

**ਅਰਥ**—੧. ਦੁਆਪੁਰ ਜੁਗ ਬੀਤ ਜਾਣ ਪਿਛੋਂ, ਛਤਰ ਕਲਜੁਗ ਦੇ ਸਿਰ 'ਤੇ ਫਿਰਨ ਲੱਗ ਪਿਆ। ੨. (ਹੁਣ ਕਲਜੁਗ ਦਾ ਸਮਾਂ ਆ ਗਿਆ) ਅਥਰਵਣ ਵੇਦ ਦੀ ਰੀਤੀ ਸੰਸਾਰ 'ਤੇ ਪਸਰ ਗਈ, ਜੋ ਗੁਰਮੁਖ ਭਜਨੀਕ ਸਨ, ਉਹ ਉੱਤਰ ਪਾਸੇ ਵੱਲ ਮੂੰਹ ਕਰਕੇ ਗੁਣ ਗਾਉਣ ਲੱਗ ਪਏ। ੩. ਕਪਲ ਰਿਖੀ ਨੇ (ਜਦੋਂ) ਸਾਂਖ ਸ਼ਾਸਤ੍ਰ ਰਚ ਕੇ ਅਥਰਵਣ ਵੇਦ ਦੀਆਂ ਰਿਚਾਂ ਉਸ ਵਿਚ ਗਾਇਨ ਕੀਤੀਆਂ। ੪. (ਅਤੇ ਉਸਨੇ ਲੋਕਾਂ ਨੂੰ ਕਿਹਾ ਕਿ) ਗਿਆਨ ਮਹਾਂ ਰਸ ਪੀ ਕੇ ਨਿੱਤ ਤੇ ਅਨਿੱਤ ਦਾ ਨਿਰਣਾ ਕਰੋ (ਭਾਵ ਨਿੱਤ ਰਹਿਣ ਵਾਲੇ ਪ੍ਰਭੂ ਦੇ ਗੁਣ ਗਾਉਂਦੇ ਰਹੋ)। ੫. (ਉਹ ਇਸ ਲਈ ਕਿ) ਗਿਆਨ ਪ੍ਰਾਪਤ ਕੀਤੇ ਬਿਨਾਂ (ਪ੍ਰਭੂ ਦੀ) ਪ੍ਰਾਪਤੀ ਨਹੀਂ ਹੁੰਦੀ, ਭਾਵੇਂ ਕੋਈ ਕਰੋੜਾਂ ਜਤਨ ਕਰ ਲਵੇ ਅਤੇ ਦੌੜ ਭੱਜ ਕਰੇ। ੬. (ਫਿਰ ਉਸਨੇ ਇਹ ਭੀ ਕਿਹਾ ਕਿ) ਕਰਮ ਤੇ ਜੋਗ (ਮੁਕਤੀ ਦੇ ਸਾਧਨ) ਦੇਹੀ ਰਾਹੀਂ ਹੁੰਦੇ ਹਨ, ਪਰ ਦੇਹੀ ਨਿੱਤ ਰਹਿਣ ਵਾਲੀ ਵਸਤੂ ਨਹੀਂ। ਇਹ ਰਾਈ ਭਰ ਵੀ ਟਿਕ ਨਹੀਂ ਸਕਦੀ। ੭. ਗਿਆਨ ਦੇ ਵੀਚਾਰਨ ਨਾਲ ਸੁਖ ਪ੍ਰਾਪਤ ਹੁੰਦਾ ਹੈ, ਤੇ ਜਨਮ-ਮਰਣ ਦਾ (ਸੰਸਾ) ਭਰਮ ਦੂਰ ਹੁੰਦਾ ਹੈ। ੮. ਗੁਰਮੁਖ, ਜੋ ਗਿਆਨੀ ਹੋ ਜਾਏ, ਉਹ ਸਹਿਜ ਅਵਸਥਾ ਵਿਚ ਸਮਾ ਜਾਂਦਾ ਹੈ।੧੨।

## ਪਉੜੀ ੧੩ (ਵੈਸ਼ੇਖਕ ਸ਼ਾਸਤ੍ਰ)

੧. ਬੇਦ ਅਥਰਬਨੁ ਮਥਨਿ ਕਰਿ ਗੁਰਮੁਖਿ ਬਾਸੇਖਿਕ ਗੁਨ ਗਾਵੈ।

੨. ਜੇਹਾ ਬੀਜੈ ਸੋ ਲੁਣੈ ਸਮੇ ਬਿਨਾ ਫਲੁ ਹਥਿ ਨ ਆਵੈ।
੩. ਹੁਕਮੈ ਅੰਦਰਿ ਸਭੁ ਕੋ ਮੰਨੈ ਹੁਕਮੁ ਸੋ ਸਹਜਿ ਸਮਾਵੈ।
੪. ਆਪੋ ਕਛੂ ਨ ਹੋਵਈ ਬੁਰਾ ਭਲਾ ਨਹਿ ਮੰਨਿ ਵਸਾਵੈ।
੫. ਜੈਸਾ ਕਰਿ ਤੈਸਾ ਲਹੈ ਰਿਖਿ ਕਣਾਦਿਕ ਭਾਖਿ ਸੁਣਾਵੈ।
੬. ਸਤਿਜੁਗਿ ਕਾ ਅਨਿਆਇ ਸੁਣਿ ਇਕ ਫੇੜੇ ਸਭੁ ਜਗਤ ਮਰਾਵੈ।
੭. ਤ੍ਰੇਤੇ ਨਗਰੀ ਪੀੜੀਐ, ਦੁਆਪਰਿ ਵੰਸੁ ਕੁਵੰਸ ਕੁਹਾਵੈ।
੮. ਕਲਿਜੁਗ ਜੋ ਫੇੜੇ ਸੋ ਪਾਵੈ ॥੧੩॥

**ਅਰਥ**—੧. (ਪੜਚੋਲ ਕਰਨ ਤੋਂ ਇਹੋ ਸੋਝੀ ਮਿਲਦੀ ਹੈ ਕਿ) ਅਥਰਵਣ ਵੇਦ ਨੂੰ ਪੜ੍ਹ ਲਿਖ ਕੇ, ਘੋਖ ਕੇ, ਗੁਰਮੁਖ ਕਣਾਦਿ ਮੁਨੀ ਨੇ ਵੈਸ਼ੇਖਕ ਸ਼ਾਸਤ੍ਰ ਵਿਚ ਕੇਵਲ ਪ੍ਰਭੂ ਦੇ ਹੀ ਗੁਣ ਗਾਏ ਹਨ। ੨. (ਹੋਰ ਉਸਨੇ ਇਹ ਭੀ ਵਿਚਾਰ ਦਿੱਤੇ ਕਿ) ਜੋ ਜੋ ਬੀਜੇਗਾ ਉਹੋ ਹੀ ਫਲ ਪਾਏਗਾ, ਪਰ ਹਾਂ, ਸਮੇਂ ਤੋਂ ਬਿਨਾਂ ਹੱਥ ਨਹੀਂ ਆਵੇਗਾ। ੩. (ਉਂਞ ਤਾਂ ਉਸਨੇ ਮੰਨਿਆ ਹੈ ਕਿ) ਸਭ ਕੁਝ ਹੁਕਮ ਵਿਚ ਹੋ ਰਿਹਾ ਹੈ, ਪਰ ਹਾਂ (ਜੋ ਉਸ ਹੁਕਮੀ ਦਾ) ਹੁਕਮ ਮੰਨ ਲਵੇਗਾ ਉਹ ਗਿਆਨਵਾਨ ਹੋ ਜਾਵੇਗਾ। ੪. ਹੁਕਮ ਦਾ ਮੰਨਣਾ ਇਹੋ ਹੈ ਕਿ ਜੋ ਕੁਝ ਵੀ ਹੋ ਰਿਹਾ ਹੈ (ਉਹ ਉਸ ਰਾਜ਼ਕ ਦੀ ਰਜ਼ਾ ਵਿਚ ਠੀਕ ਹੈ) ਉਸ ਬਾਰੇ ਬੁਰਾ-ਭਲਾ ਨਾ ਚਿਤਵੇ, ਨਾ ਮਨ ਵਿਚ ਹੀ ਲਿਆਵੇ। ੫. ਹੋਰ ਭੀ ਕਿਹਾ ਹੈ ਕਿ ਜੋ ਕੁਛ ਕੋਈ ਕਰੇਗਾ, ਉਹੀ ਪਾਵੇਗਾ (ਬਸ) ਕਣਾਦਿ ਮੁਨੀ ਨੇ ਇਹੋ ਹੀ ਬੋਲ ਕੇ ਸੁਣਾਇਆ ਹੈ। ੬. (ਉਸਨੇ ਕਿਹਾ ਕਿ ਐ ਲੋਕੋ!) ਸਤਿਜੁਗ ਦੇ ਹਨੇਰ ਦੀ ਗੱਲ ਸੁਣੋ ਕਿ ਕਿਤਨਾ ਅਨਿਆਇ ਹੋ ਰਿਹਾ ਸੀ, ਜੇ ਕੋਈ ਇਕ ਭੈੜਾ ਕੰਮ ਕਰਦਾ ਸੀ ਤਾਂ ਉਸਦੇ ਪਿੱਛੇ ਸਾਰਾ ਦੇਸ਼ ਹੀ ਮਾਰਿਆ ਜਾਂਦਾ ਸੀ। ੭. ਤ੍ਰੇਤੇ ਜੁਗ ਵਿਚ ਇਕ ਦੇ ਭੈੜਾ ਕਰਮ ਕਰਨ ਕਰਕੇ ਸਾਰਾ ਨਗਰ ਹੀ ਪੀੜਿਆ ਜਾਂਦਾ ਸੀ ਅਤੇ ਦੁਆਪਰ ਵਿਚ ਇਕ ਦੀ ਗ਼ਲਤੀ ਦੇ ਕਾਰਨ ਸਾਰਾ ਵੰਸ਼ ਹੀ (ਦੋਸ਼ੀ ਜਾਣ ਕੇ) ਖ਼ਤਮ ਕਰ ਦਿੱਤਾ ਜਾਂਦਾ ਸੀ। ੮. (ਪਰ) ਕਲਜੁਗ ਵਿਚ ਜੋ ਕਰੇਗਾ, ਸੋ ਭਰੇਗਾ।੧੩।

## *ਪਉੜੀ ੧੪ (ਪਾਤੰਜਲ ਸ਼ਾਸਤ੍ਰ)*

੧. ਸੇਖਨਾਗ ਪਾਤੰਜਲ ਮਥਿਆ ਗੁਰਮੁਖਿ ਸਾਸਤ੍ਰ ਨਾਗਿ ਸੁਣਾਈ।
੨. ਵੇਦ ਅਥਰਵਣ ਬੋਲਿਆ ਜੋਗ ਬਿਨਾ ਨਹਿ ਭਰਮੁ ਚੁਕਾਈ।
੩. ਜਿਉ ਕਰਿ ਮੈਲੀ ਆਰਸੀ ਸਿਕਲ ਬਿਨਾ ਨਹਿ ਮੁਖਿ ਦਿਖਾਈ।
੪. ਜੋਗੁ ਪਦਾਰਥ ਨਿਰਮਲਾ ਅਨਹਦ ਧੁਨਿ ਅੰਦਰਿ ਲਿਵ ਲਾਈ।
੫. ਅਸਟ ਦਸਾ ਸਿਧਿ ਨਉ ਨਿਧੀ ਗੁਰਮੁਖਿ ਜੋਗੀ ਚਰਨ ਲਗਾਈ।

### ੬. ਤ੍ਰਿਹੁ ਜੁਗਾਂ ਕੀ ਬਾਸਨਾ ਕਲਿਜੁਗ ਵਿਚਿ ਪਾਤੰਜਲਿ ਪਾਈ।
### ੭. ਹਥੋ ਹਥੀ ਪਾਈਐ ਭਗਤਿ ਜੋਗ ਕੀ ਪੂਰ ਕਮਾਈ।
### ੮. ਨਾਮ ਦਾਨੁ ਇਸਨਾਨੁ ਸੁਭਾਈ ॥੧੪॥

**ਅਰਥ**—੧. (ਨਾਗਾਂ ਵਿਚੋਂ) ਗੁਰਮੁਖ (ਸ਼੍ਰੋਮਣੀ) ਸ਼ੇਖ ਨਾਗ ਨੂੰ ਮੰਨਿਆ ਗਿਆ ਹੈ, (ਉਸ) ਨਾਗ ਨੇ ਪਤੰਜਲ ਰਿਖੀ ਦਾ ਅਵਤਾਰ ਹੋ ਕੇ ਵੇਦਾਂ ਨੂੰ ਮੱਥ ਕੇ ਆਪਣੇ ਨਾਮ ਵਾਲਾ ਪਤੰਜਲ ਸ਼ਾਸਤ੍ਰ ਸੁਣਾਇਆ (ਭਾਵ ਰਾਮ ਦੀ ਕੀਰਤੀ ਸ਼ਾਸਤ੍ਰ ਦਾ ਵਿਚਾਰ ਸੁਣਾਇਆ)। ੨. ਉਸ ਵਿਚ (ਉਸਨੇ) ਅਥਰਵਣ ਵੇਦ ਦੀਆਂ ਸੁਰਤੀਆਂ ਨੂੰ ਬੋਲਿਆ ਕਿ ਜੋਗ ਬਿੰਨਾਂ ਭਰਮ ਨਹੀਂ ਮਿਟਦਾ। ੩. (ਉਹ ਕਹਿੰਦਾ ਹੈ ਕਿ) ਜਿਵੇਂ ਮੈਲੇ ਸ਼ੀਸ਼ੇ ਨੂੰ ਸਾਫ਼ ਤੇ ਲਿਸ਼ਕਾਏ ਬਿਨਾਂ ਮੂੰਹ ਨਜ਼ਰ ਨਹੀਂ ਆਉਂਦਾ। ੪. ਇਸੇ ਤਰ੍ਹਾਂ ਮਨੁੱਖੀ ਮਨ ਮੈਲਾ ਹੈ ਤੇ ਜੋਗ (ਭਗਤੀ) ਰੂਪ ਨਿਰਮਲ ਪਵਿੱਤ੍ਰ ਹੈ (ਜੋ) ਅਨਹਦ ਧੁਨ (ਦਸਮ ਦੁਆਰ) ਅੰਦਰ ਲਿਵ ਲਾਇਆਂ ਹੀ ਪ੍ਰਾਪਤ ਹੁੰਦੀ ਹੈ। ੫. ਉਹ ਕਹਿੰਦਾ ਹੈ, ਇਉਂ ਕਰਨ ਵਿਚ (ਕਾਮਯਾਬ ਹੋਣ ਪਿਛੋਂ) ਅਠਾਰਾਂ ਸਿਧੀਆਂ ਤੇ ਨੌਂ ਨਿਧੀਆਂ ਗੁਰਮੁਖ ਜੋਗੀ ਲਿਵ ਲਾਉਣ ਵਾਲੇ ਦੇ ਚਰਨੀਂ ਆ ਲਗਦੀਆਂ ਹਨ। ੬. (ਇਸ ਲਿਵ ਦੇ ਸਹਾਰੇ) ਪੰਤਜਲ ਰਿਖੀ ਕਹਿੰਦਾ ਹੈ ਕਿ ਉਸਨੇ ਤਿੰਨਾਂ ਜੁਗਾਂ ਦੀ ਵਾਸ਼ਨਾ (ਭਾਵ ਫਲ) ਕਲਜੁਗ ਵਿਚ ਪਾ ਲਿਆ ਹੈ। ੭. ਗੁਰਮਤਿ ਦੀ ਰੌਸ਼ਨੀ ਦੇ ਆਸਰੇ ਮੈਂ ਤਾਂ ਇਉਂ ਹੀ ਨਿਸ਼ਚਾ ਰੱਖਦਾ ਹਾਂ ਕਿ ਭਗਤੀ ਹੀ ਜੋਗ ਦੀ ਪੂਰੀ ਕਮਾਈ ਹੈ ਕਿਉਂਕਿ ਇਸਦਾ ਫਲ ਹੱਥੋ-ਹੱਥੀਂ ਪਾ ਲਈਦਾ ਹੈ। ੮. ਇਸ ਭਗਤੀ ਜੋਗ ਦਾ ਰੂਪ ਨਾਮ, ਦਾਨ, ਇਸ਼ਨਾਨ ਹੈ, ਪਰ ਹਾਂ, ਇਸਨੂੰ ਨਿਸ਼ਕਾਮ ਹੋ ਕੇ ਕਰੇ, ਚੰਗੇ ਪ੍ਰੇਮ ਨਾਲ ਭਾਵ ਕਾਮਨਾ ਰਹਿਤ ਹੋ ਕੇ ਕੇਵਲ ਪ੍ਰੇਮ ਦੀ ਖ਼ਾਤਰ ਹੀ ਭਗਤੀ ਕਰੇ।੧੪।

## *ਪਉੜੀ ੧੫ (ਜੀਵਾਂ ਬਾਬਤ ਪ੍ਰਚਲਤ ਖਿਆਲ)*

### ੧. ਜੁਗਿ ਜੁਗਿ ਮੇਰੁ ਸਰੀਰ ਕਾ ਬਾਸਨਾ ਬਧਾ ਆਵੈ ਜਾਵੈ।
### ੨. ਫਿਰਿ ਫਿਰਿ ਫੇਰਿ ਵਟਾਈਐ ਗਿਆਨੀ ਹੋਇ ਮਰਮੁ ਕਉ ਪਾਵੈ।
### ੩. ਸਤਿਜੁਗਿ ਦੂਜਾ ਭਰਮੁ ਕਰਿ ਤ੍ਰੇਤੇ ਵਿਚਿ ਜੋਨੀ ਫਿਰਿ ਆਵੈ।
### ੪. ਤ੍ਰੇਤੇ ਕਰਮਾਂ ਬਾਂਧਤੇ ਦੁਆਪਰਿ ਫਿਰਿ ਅਵਤਾਰ ਕਰਾਵੈ।
### ੫. ਦੁਆਪਰਿ ਮਮਤਾ ਅਹੰ ਕਰਿ ਹਉਮੈ ਅੰਦਰਿ ਗਰਬਿ ਗਲਾਵੈ।
### ੬. ਤ੍ਰਿਹੁ ਜੁਗਾਂ ਕੇ ਕਰਮ ਕਰਿ ਜਨਮ ਮਰਨ ਸੰਸਾ ਨ ਚੁਕਾਵੈ।
### ੭. ਫਿਰਿ ਕਲਿਜੁਗ ਅੰਦਰਿ ਦੇਹਿ ਧਰਿ ਕਰਮਾਂ ਅੰਦਰਿ ਫੇਰਿ ਫਸਾਵੈ।
### ੮. ਅਉਸਰੁ ਚੁਕਾ ਹਥ ਨ ਆਵੈ ॥੧੫॥

**ਅਰਥ**—੧. ਇਸ ਵਿਚ ਤਾਂ ਕੋਈ ਸੱਕ ਨਹੀਂ ਕਿ ਜੁਗਾਂ-ਜੁਗਾਂ ਵਿਚ ਸਰੀਰ ਦਾ (ਮੇਰੁ) ਸ਼੍ਰੋਮਣੀ ਜੀਵਾਤਮਾ ਹੈ (ਪਰ ਇਹ) ਵਾਸ਼ਨਾ ਦਾ ਬੱਧਾ ਹੋਇਆ ਹੀ ਜਨਮ-ਮਰਣ ਦੇ ਚੱਕਰ ਵਿਚ ਆਉਂਦਾ ਜਾਂਦਾ

ਹੈ । ੨. ਵਾਰ-ਵਾਰ (ਇਹ) ਦੇਹ ਸਰੀਰ ਬਦਲੀ ਜਾਂਦਾ ਹੈ, ਪਰ ਇਸ ਭੇਦ ਨੂੰ ਕੋਈ ਗਿਆਨਵਾਨ ਹੀ ਪਾਉਂਦਾ ਹੈ । ਸਤਿਜੁਗ ਵਿਚ ਦਵੈਤ ਦੇ ਭਰਮ ਕਰਕੇ ਅਤੇ ਫਿਰ ਤ੍ਰੇਤੇ ਵਿਚ ਜੂਨੀਆਂ ਪਾਉਂਦਾ ਹੈ। ੪. ਫਿਰ ਤ੍ਰੇਤੇ ਦੇ ਕਰਮਾਂ ਦੇ ਬੰਧਨਾਂ ਕਰਕੇ ਦੁਆਪਰ ਵਿਚ ਆ ਜਨਮ ਧਾਰਦਾ ਹੈ । ੫. ਦੁਆਪੁਰ ਵਿਚ ਮਮਤਾ ਤੇ ਹੰਕਾਰ ਦਾ ਮਾਰਿਆ ਮੈਂ-ਮੈਂ ਕਰਦਾ ਹੀ ਗਰਭ ਵਿਚ ਗਲ ਜਾਂਦਾ ਹੈ । ੬. ਫਿਰ ਤਿੰਨਾਂ ਜੁਗਾਂ ਦੇ ਕਰਮਾਂ ਕਰਕੇ ਜਨਮ-ਮਰਨ ਦਾ (ਸੰਸਾ) ਭਰਮ ਦੂਰ ਨਹੀਂ ਹੁੰਦਾ । ੭. (ਦੁਆਪੁਰ ਦਾ ਬੱਧਾ) ਕਲਜੁਗ ਅੰਦਰ ਦੇਹ ਧਾਰ ਕੇ ਫਿਰ (ਆਪ ਨੂੰ) ਕਰਮਾਂ ਵਿਚ ਹੀ ਫਸਾਈ ਜਾਂਦਾ ਹੈ । ੮. (ਪਰ) ਸਮੇਂ ਤੋਂ ਖੁੰਝੇ ਹੋਏ ਨੂੰ (ਮੁੜ ਵੇਲਾ) ਹੱਥ ਨਹੀਂ ਆਉਂਦਾ ।੧੫।

## *ਪਉੜੀ ੧੬ (ਕਲਿਜੁਗ ਦੇ ਕਰਮ)*

**੧. ਕਲਿਜੁਗ ਕੀ ਸੁਣ ਸਾਧਨਾ ਕਰਮ ਕਿਰਤਿ ਕੀ ਚਲੈ ਨ ਕਾਈ।**
**੨. ਬਿਨਾ ਭਜਨ ਭਗਵਾਨ ਕੇ ਭਾਉ ਭਗਤਿ ਬਿਨੁ ਠਉੜਿ ਨ ਪਾਈ।**
**੩. ਲਹੇ ਕਮਾਣਾ ਏਤ ਜੁਗਿ ਪਿਛਲੀ ਜੁਗੀਂ ਕਰੀ ਕਮਾਈ।**
**੪. ਪਾਇਆ ਮਾਨਸ ਦੇਹਿ ਕਉ ਐਥੌਂ ਚੁਕਿਆ ਠੌਰ ਨ ਠਾਈ।**
**੫. ਕਲਿਜੁਗਿ ਕੇ ਉਪਕਾਰਿ ਸੁਣਿ ਜੈਸੇ ਬੇਦ ਅਥਰਵਣ ਗਾਈ।**
**੬. ਭਾਉ ਭਗਤਿ ਪਰਵਾਨ ਹੈ ਜਗ ਹੋਮ ਗੁਰਪੁਰਬਿ ਕਮਾਈ।**
**੭. ਕਰਿ ਕੇ ਨੀਚ ਸਦਾਵਣਾ ਤਾਂ ਪ੍ਰਭੁ ਲੇਖੈ ਅੰਦਰਿ ਪਾਈ।**
**੮. ਕਲਿਜੁਗਿ ਨਾਵੈ ਕੀ ਵਡਿਆਈ ॥੧੬॥**

**ਅਰਥ**—੧. (ਹੁਣ ਤੁਸੀਂ) ਕਲਜੁਗ ਦੀ ਘਾਲਣਾ ਦਾ ਹਾਲ ਸੁਣੋ ਕਿ ਇਸ ਜੁਗ ਵਿਚ ਨਿਰੇ ਕਰਮ ਕਿਰਤ ਦੀ (ਰਾਈ ਮਾਤ੍ਰ) ਭੀ ਕੋਈ ਪੇਸ਼ ਨਹੀਂ ਜਾਂਦੀ । ੨. (ਇਉਂ ਹੀ ਨਿਸ਼ਚਾ ਕਰੋ ਕਿ) ਪ੍ਰਭੂ ਦੇ ਸਿਮਰਨ ਤੇ ਪ੍ਰੇਮਾ-ਭਗਤੀ ਤੋਂ ਬਿਨਾਂ, ਹਰ ਕੋਈ (ਐਸਾ ਆਸਰਾ) ਥਾਂ ਨਹੀਂ (ਜਿਥੇ ਮਨੁੱਖ) ਠਹਿਰ ਸਕੇ (ਭਾਵ ਲੋਕ-ਪ੍ਰਲੋਕ ਵਿਚ ਕਿਤੇ ਭੀ ਥਾਂ ਨਹੀਂ ਮਿਲ ਸਕੇਗੀ) । ੩. ਅਸਲ ਵਿਚ ਪਿਛਲੇ ਜੁਗਾਂ ਦੀ ਕੀਤੀ ਕਮਾਈ ਦਾ ਫਲ (ਹੀ ਹਰ ਮਨੁੱਖ ਨੇ) ਇਸ ਜੁਗ ਵਿਚ ਪ੍ਰਾਪਤ ਕੀਤਾ ਹੈ ) ਭਾਵ ਜੋ ਮਨੁੱਖਾ ਜਨਮ ਮਿਲਿਆ ਹੈ (ਇਹ ਭੀ ਪਿਛਲੇ ਜੁਗਾਂ ਦੀ ਕਮਾਈ ਹੈ) । ੪. ਇਸ ਲਈ (ਹੇ ਮਨੁੱਖ! ਤੂੰ ਯਾਦ ਰੱਖ) ਤੈਂ ਮਨੁੱਖਾ ਜਨਮ ਪਾਇਆ ਹੈ, ਜੇ ਇਸ ਜੁਗ ਵਿਚ ਭਗਤੀ ਨਾ ਕੀਤੀ, ਤਾਂ ਫਿਰ ਇਹ ਗਿਆ (ਸਮਾਂ ਮੁੜ ਹੱਥ ਨਹੀਂ ਆਉਣਾ) ਦੋਹਾਂ ਲੋਕਾਂ ਵਿਚ ਥਾਂ ਨਹੀਂ ਮਿਲਣੀ । ੫. ਕਲਜੁਗ ਦੇ ਉਪਕਾਰ ਸੁਣੋ, ਜਿਸ ਤਰ੍ਹਾਂ ਕਿ ਅਥਰਵਣ ਵੇਦ ਭੀ ਗਾ ਕੇ ਦੱਸ ਰਿਹਾ ਹੈ (ਗਵਾਹੀ ਦੇਂਦਾ ਹੈ) । ੬. ਮੈਂ ਤਾਂ ਗੁਰਬਾਣੀ ਦੀ ਰੋਸ਼ਨੀ ਵਿਚ ਇਹੋ ਹੀ ਵਿਸ਼ਵਾਸ ਰੱਖਦਾ ਹਾਂ ਕਿ ਇਸ ਕਲਜੁਗ ਵਿਚ ਤਾਂ ਕੇਵਲ ਭਾਉ ਭਗਤੀ ਹੀ ਪ੍ਰਵਾਨ ਹੈ, ਯੱਗ ਤੇ ਹੋਮ (ਨਹੀਂ ਜੋ) ਪਿਛਲੇ ਜੁਗਾਂ ਦੀ ਕਮਾਈ ਸੀ । ੭. ਇਸ ਕਲਜੁਗ ਵਿਚ ਭਗਤੀ ਕਰਦੇ ਤਾਂ ਬਹੁਤ ਵੇਖੀਦੇ ਹਨ, ਪਰ ਜੋ ਪ੍ਰੇਮਾ-ਭਗਤੀ ਕਰਕੇ ਨਿੰਮ੍ਰਤਾ ਵਿਚ ਰਹੇ ਪਰਮੇਸਰ

(ਉਸਦੀ ਕਮਾਈ ਨੂੰ) ਲੇਖੇ ਪਾਉਂਦਾ ਹੈ। ੮. ਕਲਜੁਗ ਵਿਚ ਤਾਂ ਕੇਵਲ ਇਕ ਨਾਮ ਦੀ ਹੀ ਵਡਿਆਈ ਹੈ।੧੬।

## ਪਉੜੀ ੧੭ (ਜੁਗ ਦੇ ਬਦਲਣ ਦਾ ਪ੍ਰਭਾਵ)

**੧. ਜੁਗਿ ਗਰਦੀ ਜਬ ਹੋਵਹੇ ਉਲਟੇ ਜੁਗੁ ਕਿਆ ਹੋਇ ਵਰਤਾਰਾ।**
**੨. ਉਠੇ ਗਿਲਾਨਿ ਜਗਤਿ ਵਿਚਿ ਵਰਤੇ ਪਾਪ ਭ੍ਰਿਸਟਿ ਸੰਸਾਰਾ।**
**੩. ਵਰਨਾਵਰਨ ਨ ਭਾਵਨੀ ਖਹਿ ਖਹਿ ਜਲਨ ਬਾਂਸ ਅੰਗਿਆਰਾ।**
**੪. ਨਿੰਦਿਆ ਚਲੇ ਵੇਦ ਕੀ ਸਮਝਨਿ ਨਹਿ ਅਗਿਆਨਿ ਗੁਬਾਰਾ।**
**੫. ਬੇਦ ਗਿਰੰਥ ਗੁਰ ਹਟਿ ਹੈ ਜਿਸੁ ਲਗਿ ਭਵਜਲ ਪਾਰਿ ਉਤਾਰਾ।**
**੬. ਸਤਿਗੁਰ ਬਾਝੁ ਨ ਬੁਝੀਐ ਜਿਚਰੁ ਧਰੇ ਨ ਪ੍ਰਭੁ ਅਵਤਾਰਾ।**
**੭. ਗੁਰ ਪਰਮੇਸਰੁ ਇਕੁ ਹੈ ਸਚਾ ਸਾਹੁ ਜਗਤੁ ਬਣਜਾਰਾ।**
**੮. ਚੜੇ ਸੂਰ ਮਿਟਿ ਜਾਇ ਅੰਧਾਰਾ॥੧੭॥**

ਅਰਥ—੧. ਜਦੋਂ ਜੁਗ ਬਦਲੀ ਦਾ ਸਮਾਂ ਆਉਂਦਾ ਹੈ, ਤਾਂ ਜੁਗ ਉਲਟ ਹੋ ਜਾਂਦਾ ਹੈ। ੨. ਜਗਤ ਵਿਚ ਗਿਲਾਨੀ ਫੈਲ ਜਾਂਦੀ ਹੈ (ਭਾਵ ਵੈਰ-ਵਿਰੋਧ ਦਾ ਧੂੰਆਂ ਤੇ ਸੜ੍ਹਾਂਦ) ਉਠ ਖਲੋਂਦਾ ਹੈ। ਪਾਪ ਹੀ ਪਾਪ (ਧਰਮ ਤੇ ਸੱਚ ਦੇ ਉਲਟ) ਫੈਲ ਜਾਂਦਾ ਹੈ, ਜਿਸ ਨਾਲ ਸੰਸਾਰ ਭ੍ਰਿਸ਼ਟ (ਗੰਦਾ) ਹੋ ਜਾਂਦਾ ਹੈ। ੩. (ਹੋਰ ਅਜਿਹੀ ਗਿਲਾਨੀ ਫੈਲ ਜਾਂਦੀ ਹੈ ਕਿ) ਇਕ ਵਰਣ ਨੂੰ ਦੂਜਾ ਵਰਣ ਚੰਗਾ (ਹੀ) ਨਹੀਂ ਲੱਗਦਾ, ਤੇ ਬਾਂਸਾਂ ਦੇ ਜੰਗਲਾਂ ਵਾਂਗ ਖਹਿ-ਖਹਿ ਸੜ ਮਰਦੇ ਹਨ। ੪. (ਅਤੇ) ਪ੍ਰਭੂ ਦੇ ਸੱਚੇ ਗਿਆਨ ਦੀ ਲੋਕ ਨਿੰਦਾ ਕਰਦੇ ਹਨ ਤੇ ਅਗਿਆਨਤਾ ਦੇ ਘੁੱਪ ਹਨੇਰੇ ਕਾਰਨ ਕਿਸੇ ਨੂੰ ਕੋਈ ਕੁਝ ਨਹੀਂ ਜਾਣਦਾ। ੫. ਵੇਦ ਤੇ ਗ੍ਰੰਥ ਗੁਰੂ ਦੀ ਦੁਕਾਨ ਹੈ, ਜਿਥੋਂ ਸੱਚ ਦੇ ਪ੍ਰਕਾਸ਼ ਦਾ (ਸੌਦਾ) ਉਪਦੇਸ਼ ਮਿਲਦਾ ਹੈ, ਜਿਸ ਦੇ ਸਹਾਰੇ ਭਵਜਲ ਤਰ ਸਕੀਦਾ ਹੈ? ੬. ਸੱਚੇ ਗੁਰੂ ਬਿਨਾਂ ਕੁਝ ਸਮਝ ਨਹੀਂ ਪੈਂਦੀ (ਕਿ ਠੀਕ ਕੀ ਹੈ) ਜਦ ਕਿ ਪ੍ਰਭੂ ਆਪ ਗੁਰੂ ਅਵਤਾਰ ਧਾਰ ਕਜੇ (ਇਸ ਬਿਖੜੀ ਉਲਝਣ ਨੂੰ) ਆਪ ਨਹੀਂ ਸਮਝਾਉਂਦਾ, ਸੋ ਗੁਰੂ ਲੱਭਿਆਂ ਨਹੀਂ ਮਿਲਦਾ ਪਰਮੇਸ਼ਰ ਆਪ ਹੀ ਮਿਲਾਉਂਦਾ ਹੈ। ੭. (ਇਹ ਭੀ ਠੀਕ ਸਮਝ ਲੈਣਾ ਚਾਹੀਦਾ ਹੈ ਕਿ) ਗੁਰੂ ਪਰਮੇਸ਼ਰ ਦਾ ਰੂਪ ਇਕ ਹੀ ਹੈ। (ਤੇ ਗੁਰੂ ਹੀ ਇਕ) ਸੱਚਾ ਸ਼ਾਹ ਹੈ, (ਜਗਤ) ਵਣਜਾਰਾ ਹੈ। (ਸੱਚੇ ਉਪਦੇਸ਼ ਦਾ ਸੌਦਾ ਖ਼ਰੀਦ ਕੇ ਇਸ ਸ਼ੰਸੇ ਤੇ ਭਰਮ ਦੇ ਭਵਜਲ ਸੰਸਾਰ ਤੋਂ ਪਾਰ ਹੋਈਦਾ ਹੈ।) ੮. ਗੁਰੂ ਦਾ ਮਿਲਣਾ ਇਉਂ ਹੀ ਜਾਣੋਂ ਤੇ ਜਿਵੇਂ ਸੂਰਜ ਦੇ ਚੜ੍ਹਨ ਨਾਲ ਹਨੇਰਾ ਦੂਰ ਹੋ ਜਾਂਦਾ ਹੈ, ਇਵੇਂ ਹੀ ਗੁਰੂ ਦੇ ਮਿਲਿਆਂ ਅਗਿਆਨ ਦਾ ਹਨੇਰਾ ਨਾਸ਼ ਹੋ ਜਾਂਦਾ ਹੈ।੧੭।

## ਪਉੜੀ ੧੮ (ਕਲਿਜੁਗ ਬੇਸਮਝੀ ਦਾ ਸਾਗਰ ਹੈ)

**੧. ਕਲਿਜੁਗਿ ਬੋਧੁ ਅਉਤਾਰੁ ਹੈ ਬੋਧੁ ਅਬੋਧੁ ਨ ਦ੍ਰਿਸਟੀ ਆਵੈ।**

੨. ਕੋਇ ਨ ਕਿਸੈ ਵਰਜਈ ਸੋਈ ਕਰੇ ਜੋਈ ਮਨਿ ਭਾਵੈ।
੩. ਕਿਸੇ ਪੁਜਾਈ ਸਿਲਾ ਸੁੰਨਿ ਕੋਈ ਗੋਰੀ ਮੜ੍ਹੀ ਪੁਜਾਵੈ।
੪. ਤੰਤ੍ਰ ਮੰਤ੍ਰ ਪਾਖੰਡ ਕਰਿ ਕਲਹਿ ਕ੍ਰੋਧੁ ਬਹੁ ਵਾਦਿ ਵਧਾਵੈ।
੫. ਆਪੋ ਧਾਪੀ ਹੋਇ ਕੈ ਨਿਆਰੇ ਨਿਆਰੇ ਧਰਮ ਚਲਾਵੈ।
੬. ਕੋਈ ਪੂਜੈ ਚੰਦੁ ਸੂਰੁ ਕੋਈ ਧਰਤਿ ਅਕਾਸੁ ਮਨਾਵੈ।
੭. ਪਉਣੁ ਪਾਣੀ ਬੈਸੰਤਰੋ ਧਰਮ ਰਾਜ ਕੋਈ ਤ੍ਰਿਪਤਾਵੈ।
੮. ਫੋਕਟਿ ਧਰਮੀ ਭਰਮਿ ਭੁਲਾਵੈ ॥੧੮॥

**ਅਰਥ**—੧. (ਇਹ ਠੀਕ ਹੈ ਕਿ) ਕਲਜੁਗ ਵਿਚ ਬੋਧ ਅਵਤਾਰ ਹੋਇਆ ਪਰ, ਗਿਆਨ ਅਗਿਆਨ (ਤੋਂ ਨਿਰਣਾ ਹੋਇਆ ਕਿਤੇ ਭੀ) ਨਹੀਂ ਦਿਸਦਾ, ਭਾਵ ਬਹੁ-ਗਿਣਤੀ ਗਿਆਨ ਤੋਂ ਹੀਣਿਆਂ ਲੋਕਾਂ ਦੀ ਹੈ, ਜਿਨ੍ਹਾਂ ਨੂੰ ਚੰਗੇ-ਮੰਦੇ ਦੀ ਪਛਾਣ ਹੀ ਕੋਈ ਨਹੀਂ। ੨. (ਇਉਂ ਹੀ ਸਮਝੋ ਕਿ) ਕੋਈ ਕਿਸੇ ਨੂੰ (ਬੁਰੇ ਜਾਂ ਵੈਰ-ਵਿਰੋਧ ਵਾਲੇ ਕੰਮ ਕਰਨ ਤੋਂ) ਰੋਕਦਾ ਨਹੀਂ ਜੋ ਕਿਸੇ ਦੇ ਮਨ ਨੂੰ ਚੰਗਾ ਲੱਗੇ ਉਹੀਓ ਕਰਦਾ ਹੈ। ੩. (ਜਿਵੇਂ) ਕੋਈ ਤਾਂ ਜੜ੍ਹ, ਪੱਥਰ ਦੀ ਪੂਜਾ ਕਰਦਾ ਹੈ, ਕੋਈ ਮੜ੍ਹੀਆਂ ਦੀ ਪੂਜਾ ਕਰੀ ਜਾ ਰਿਹਾ ਹੈ (ਜਿਵੇਂ ਬੁੱਧ ਜੀ ਦੀਆਂ ਮੂਰਤਾਂ , ਦੰਦ, ਮੱਠ ਆਦਿ ਪੂਜੇ ਜਾਂਦੇ ਹਨ)। ੪. (ਕੋਈ) ਤੰਤ੍ਰਾਂ-ਮੰਤ੍ਰਾਂ (ਟੂਣੇ ਆਦਿਕਾਂ) ਦੇ ਪਾਖੰਡ ਕਰਦਾ ਹੈ (ਇਸ ਤਰ੍ਹਾਂ) ਕਲੇਸ਼ (ਕਲ੍ਹਾ) ਤੇ ਕੋਈ ਵੈਰ-ਵਿਰੋਧ ਦੇ ਝਗੜਿਆਂ ਨੂੰ ਵਧਾ ਰਿਹਾ ਹੈ। ੬. ਕੋਈ ਚੰਦ੍ਰਮਾਂ ਨੂੰ ਪੂਜਦਾ ਹੈ, ਕੋਈ ਸੂਰਜ ਨੂੰ, ਕੋਈ ਧਰਤੀ ਤੇ ਆਕਾਸ਼ ਦੀ ਹੀ ਮਾਨਤਾ (ਪੂਜਾ) ਕਰੀ ਜਾ ਰਿਹਾ ਹੈ, (ਜੋ ਕੁਝ ਹੈ, ਸਭ ਇਹੋ ਹੈ ਹੋਰ ਕੁਝ ਨਹੀਂ) ੭. ਕੋਈ ਹਵਾ, ਕੋਈ ਪਾਣੀ, ਕੋਈ ਅੱਗ, ਤੇ ਕੋਈ ਧਰਮਰਾਜ ਦੀ ਪੂਜਾ ਕਰ ਉਸਨੂੰ ਰੀਝਾਉਣ ਦੇ ਜਤਨਾਂ ਵਿਚ ਲੱਗਾ ਹੋਇਆ ਹੈ। ੮. ਮੈਂ ਤਾਂ ਗੁਰਮਤਿ ਦੇ ਉਜਾਲੇ ਵਿਚ ਇਉਂ ਹੀ ਤੱਕਦਾ ਹਾਂ ਕਿ ਕਲਜੁਗ ਵਿਚ ਆਪੋ-ਧਾਪੀ ਪਈ ਹੋਈ ਹੈ, ਇਸ ਲਈ ਇਹ ਸਭ ਫੋਕੇ ਤੇ ਨਿਕੰਮੇ ਧਰਮਾਂ ਦੇ ਭਰਮਾਂ ਵਿਚ ਭੁੱਲੇ ਪਏ ਹਨ (ਅਸਲੀਅਤ ਤੋਂ ਬਹੁਤ ਦੂਰ ਹਨੇਰੇ ਵਿਚ ਟੱਕਰਾਂ ਮਾਰ ਰਹੇ ਹਨ)।੧੮।

## *ਪਉੜੀ ੧੯ (ਚੱਲ ਰਹੇ ਭੇਖਾਂ ਦਾ ਵਰਣਨ)*

੧. ਭਈ ਗਿਲਾਨਿ ਜਗਤ੍ਰਿ ਵਿਚਿ ਚਾਰਿ ਵਰਨਿ ਆਸ੍ਰਮ ਉਪਾਏ।
੨. ਦਸਿ ਨਾਮਿ ਸੰਨਿਆਸੀਆ ਜੋਗੀ ਬਾਰਹ ਪੰਥਿ ਚਲਾਏ।
੩. ਜੰਗਮ ਅਤੇ ਸਰੇਵੜੇ ਦਗੇ ਦਿਗੰਬਰਿ ਵਾਦਿ ਕਰਾਏ।
੪. ਬ੍ਰਹਮਣਿ ਬਹੁ ਪਰਕਾਰਿ ਕਰਿ ਸਾਸਤ੍ਰਿ ਵੇਦ ਪੁਰਾਣਿ ਲੜਾਏ।
੫. ਖਟੁ ਦਰਸਨ ਬਹੁ ਵੈਰਿ ਕਰਿ ਨਾਲਿ ਛਤੀਸਿ ਪਖੰਡ ਰਲਾਏ।

੬. ਤੰਤ ਮੰਤ ਰਾਸਾਇਣਾ ਕਰਾਮਾਤਿ ਕਾਲਖਿ ਲਪਟਾਏ।
੭. ਇਕਸਿ ਤੇ ਬਹੁ ਰੂਪਿ ਕਰਿ ਰੂਪਿ ਕੁਰੂਪੀ ਘਣੇ ਦਿਖਾਏ।
੮. ਕਲਿਜੁਗਿ ਅੰਦਰਿ ਭਰਮਿ ਭੁਲਾਏ ॥੧੯॥

**ਅਰਥ**—੧. ਜਗਤ ਵਿਚ ਵੱਡੀ ਗਿਲਾਨੀ (ਵੈਰ-ਵਿਰੋਧ ਤੇ ਭੇਖਾਂ ਦੀ ਬਹੁ-ਗਿਣਤੀ) ਉਠ ਪਈ, ਚਾਰ ਵਰਨ (ਖੱਤ੍ਰੀ, ਬ੍ਰਹਮਣ, ਵੈਸ਼ ਤੇ ਸ਼ੂਦਰ) ਚਾਰ ਆਸ਼੍ਰਮ (ਬ੍ਰਹਮਚਾਰੀ, ਗ੍ਰਿਹਸਤੀ, ਬਾਨਪ੍ਰਸਤੀ, ਤੇ ਸੰਨਿਆਸੀ) ਪੈਦਾ ਹੋ ਗਏ। ੨. ਸੰਨਿਆਸੀਆਂ ਨੇ ੧੦ ਤੇ ਜੋਗੀਆਂ ਨੇ ਆਪਣੇ ੧੨ ਪੰਥ ਕਾਇਮ ਕਰ ਦਿੱਤੇ। ੪. ਬ੍ਰਾਹਮਣਾਂ ਨੇ ਵੇਦਾਂ ਤੇ ਪੁਰਾਣਾਂ ਦੇ ਵੱਖੋ-ਵੱਖਰੇ ਸਿਧਾਂਤਾਂ ਦੀ (ਬਹਿਸ ਤੇ ਚਰਚਾ) ਸ਼ੁਰੂ ਕਰ ਦਿੱਤੀ। ਸਾਰ ਵਸਤੂ ਤੋਂ ਸਭੇ ਥਿੜਕ ਗਏ। ੫. ਫਿਰ ਛੇ ਸ਼ਾਸਤ੍ਰਾਂ ਦੇ ਵੱਖੋ-ਵੱਖਰੇ ਗਿਆਨਾਂ ਵਿਚ ਟਾਕਰਾ ਹੋ ਗਿਆ, ਜਿਨ੍ਹਾਂ ਵਿਚ ਬ੍ਰਾਹਮਣਾਂ ਨੇ ਆਪਣੇ ਕੋਲੋਂ ਛੱਤੀ ਪ੍ਰਕਾਰ ਦੇ ਪਾਖੰਡ ਚਲਾ ਦਿੱਤੇ। ੬. ਤਵੀਤ, ਧਾਗੇ ਤੇ ਮੰਤ੍ਰਾਂ ਰੂਪ ਦਵਾਈਆਂ ਤੇ ਕਰਾਮਾਤਾਂ ਦੀ ਕਾਲਖ ਨੇ ਇਹਨਾਂ ਸਭ ਨੂੰ ਲਿਬੇੜ ਕੇ ਰੱਖ ਦਿੱਤਾ। ੭. ਇਕ ਰੂਪ (ਭਾਵ ਇਕੋ ਹੀ ਕਥਨ) ਦੇ ਕਈ ਕਈ ਭਾਵ ਤੇ ਭੇਖ, ਭਲੇ-ਬੁਰੇ ਦੇ ਰੂਪ ਵਿਚ ਕਥਨ ਕਰ ਦਿੱਤੇ (ਸਾਂਗ, ਨਕਲ ਕਰਨ ਦਾ ਰਿਵਾਜ ਚਲਾ ਦਿੱਤਾ, ਕਈ ਰਾਸਧਾਰੀਏ ਬਣ ਗਏ) ਸੋ ਇਉਂ: ੮. ਕਲਜੁਗ ਵਿਚ ਸਭ ਲੋਕ ਭਰਮ-ਭੁਲੇਖਿਆਂ ਦੇ ਚੱਕਰ ਵਿਚ ਪੈ ਗਏ।੧੯।

## *ਪਉੜੀ ੨੦ (ਮੁਸਲਮਾਨੀ ਮੱਤ)*

੧. ਬਹੁ ਵਾਟੀ ਜਗਿ ਚਲੀਆ ਤਬ ਹੀ ਭਏ ਮੁਹੰਮਦਿ ਯਾਰਾ।
੨. ਕਉਮਿ ਬਹਤਰਿ ਸੰਗਿ ਕਰਿ ਬਹੁ ਬਿਧਿ ਵੈਰੁ ਵਿਰੋਧੁ ਪਸਾਰਾ।
੩. ਰੋਜੇ ਈਦ ਨਿਮਾਜਿ ਕਰਿ ਕਰਮੀ ਬੰਦਿ ਕੀਆ ਸੰਸਾਰਾ।
੪. ਪੀਰ ਪੈਕੰਬਰਿ ਅਉਲੀਏ ਗਉਸਿ ਕੁਤਬ ਬਹੁ ਭੇਖ ਸਵਾਰਾ।
੫. ਠਾਕੁਰ ਦੁਆਰੇ ਢਾਹਿ ਕੈ ਤਿਹਿ ਠਉੜੀ ਮਾਸੀਤਿ ਉਸਾਰਾ।
੬. ਮਾਰਨਿ ਗਊ ਗਰੀਬ ਨੋ ਧਰਤੀ ਉਪਰਿ ਪਾਪੁ ਬਿਥਾਰਾ।
੭. ਕਾਫਰਿ ਮੁਲਹਦਿ ਇਰਮਨੀ ਰੂਮੀ ਜੰਗੀ ਦੁਸਮਣਿ ਦਾਰਾ।
੮. ਪਾਪੇ ਦਾ ਵਰਤਿਆ ਵਰਤਾਰਾ ॥੨੦॥

**ਅਰਥ**—੧. ਉਸ ਸਮੇਂ ਦੀਆਂ ਸੀਨੇ-ਬ-ਸੀਨੇ ਚੱਲੀਆਂ ਆ ਰਹੀਆਂ ਰਿਵਾਇਤਾਂ ਤੋਂ ਸੋਝੀ ਮਿਲਦੀ ਹੈ ਕਿ ਜਦੋਂ ਹਜ਼ਰਤ ਸਾਹਿਬ ਤੇ ਉਸਦੇ ਚਾਰ ਯਾਰ (ਅਬੂ ਬੱਕਰ ਸਦੀਕ, ਉਮਰ ਫ਼ਰੂਕ, ਉਸਮਾਨ ਗਨੀ, ਹਜ਼ਰਤ ਅਲੀ) ਹੋਏ, ਤਦੋਂ (ਮੁਸਲਮਾਨੀ ਮਜ਼ਹਬ ਦੇ) ਅਨੇਕਾਂ ਰਾਹ ਚੱਲ ਪਏ, ਭਾਵ ਕੋਈ (ਵਾਟਾਂ) ਸ਼ਾਖਾਂ ਟੁਰ ਪਈਆਂ। ੨. (ਸੁਣਨ ਵਿਚ ਤਾਂ ਇਉਂ ਹੀ ਆਉਂਦਾ ਹੈ ਕਿ) ਬਹੱਤਰ ਫ਼ਿਰਕਿਆਂ ਵਿਚ

ਕੌਮਾਂ ਦੀ ਵੰਡ ਹੋ ਗਈ ਤੇ ਕਈ ਤਰ੍ਹਾਂ ਦਾ ਵੈਰ-ਵਿਰੋਧ ਵਧਾ ਦਿੱਤਾ। ੩. ਇਥੇ ਹੀ ਬੱਸ ਨਹੀਂ ਤੀਹ ਰੋਜ਼ਿਆਂ ਮਗਰੋਂ ਈਦ ਤੇ (ਪੰਜ) ਨਿਮਾਜ਼ਾਂ ਥਾਪ ਕੇ ਇਨ੍ਹਾਂ ਕਰਮ-ਕਾਂਡਾਂ ਵਿਚ ਸੰਸਾਰ ਨੂੰ ਕੈਦ ਕਰ ਲਿਆ। ੪. (ਅਤੇ ਹੋਰ ਸੁਣੋ) ਪੀਰ, ਪੈਗ਼ੰਬਰ, ਔਲੀਏ, ਗੌਂਸ ਤੇ ਕੁਤਬ ਆਦਿ ਭੇਖਾਂ ਵਿਚ ਸਾਰੀ ਮੁਸਲਮਾਨੀ ਕੌਮ ਨੂੰ ਵੰਡ ਦਿੱਤਾ (ਅਰਥਾਤ ਅਭਿਮਾਨ ਵਧ ਗਿਆ)। ੫. (ਅਭਿਮਾਨ ਵੀ ਏਨਾਂ ਵਧ ਗਿਆ ਕਿ ਹਿੰਦੂਆਂ ਨੇ) ਠਾਕਰ-ਦਵਾਰੇ ਢਾਹ ਕੇ ਉਨ੍ਹਾਂ ਦੀ ਥਾਂ ਮਸੀਤਾਂ ਉਸਾਰ ਦਿੱਤੀਆਂ ਗਈਆਂ, ਏਨਾ ਜ਼ੋਰ-ਜਬਰ ਇਨ੍ਹਾਂ ਵਲੋਂ ਕੀਤਾ ਜਾਣ ਲੱਗਾ)। ੬. ਗਊ ਅਤੇ ਗਰੀਬ ਨੂੰ (ਨਿਰਦਈਆਂ ਵਾਂਗ, ਸ਼ਰ੍ਹਾ ਦਾ ਕਲਮਾ ਪੜ੍ਹਕੇ) ਕੋਹਣ ਲੱਗ ਪਏ, ਇਉਂ ਧਰਤੀ 'ਤੇ ਭਾਰਾ ਪਾਪ ਹੋਣ ਲੱਗ ਪਿਆ। (ਅਰਥਾਤ ਅਕ੍ਰਿਤਘਣ ਹੋ ਗਏ, ਉਪਕਾਰੀ ਤੇ ਗਰੀਬ ਜੰਤੂ ਦੇ ਘਾਤਕ ਹੋ ਗਏ। ੭. ਕਾਫ਼ਰ ਬੇਈਮਾਨ (ਦੇ ਸ਼ਬਦ ਵਿਰੋਧੀਆਂ ਲਈ ਘੜ ਲਏ ਗਏ)। ਰੂਮੀ ਤੇ ਆਰਮੀਨੀ (ਦੇਸ਼ ਭਾਸ਼ਾ ਕਰ ਦਿੱਤੀ) ਤੇ ਇਸਤਰੀ ਜਾਤੀ ਦੇ ਦੁਸ਼ਮਣ ਬਣ ਗਏ (ਔਰਤਾਂ ਦੀ ਬੇਪਤੀ ਆਮ ਹੋਣ ਲੱਗ ਪਈ, ਜਿਧਰ ਕਿਧਰ ਇਸਤਰੀਆਂ ਕੇਵਲ ਕਾਮ ਵਾਸ਼ਨਾ ਦੇ ਜ਼ੁਲਮ ਦਾ ਹੀ ਸ਼ਿਕਾਰ ਹੋਣ ਲੱਗੀਆਂ)। ੮ ਇਉਂ ਪਾਪ ਦਾ ਪਸਾਰਾ ਪਸਰ ਗਿਆ।੨੦।

## ਪਉੜੀ ੨੧ (ਹਿੰਦੂ ਤੇ ਮੁਸਲਮਾਨ ਦਾ ਹਾਲ)

**੧. ਚਾਰਿ ਵਰਨਿ ਚਾਰਿ ਮਜਹਬਾਂ ਜਗਿ ਵਿਚਿ ਹਿੰਦੂ ਮੁਸਲਮਾਣੇ।**
**੨. ਖੁਦੀ ਬਖੀਲਿ ਤਕਬਰੀ ਖਿੰਚੋਤਾਣਿ ਕਰੇਨਿ ਧਿਙਾਣੇ।**
**੩. ਗੰਗ ਬਨਾਰਸਿ ਹਿੰਦੂਆਂ ਮਕਾ ਕਾਬਾ ਮੁਸਲਮਾਣੇ।**
**੪. ਸੁੰਨਤਿ ਮੁਸਲਮਾਣ ਦੀ ਤਿਲਕ ਜੰਞੂ ਹਿੰਦੂ ਲੋਭਾਣੇ।**
**੫. ਰਾਮ ਰਹੀਮ ਕਹਾਇਦੇ ਇਕੁ ਨਾਮੁ ਦੁਇ ਰਾਹ ਭੁਲਾਣੇ।**
**੬. ਬੇਦ ਕਤੇਬ ਭੁਲਾਇ ਕੈ ਮੋਹੇ ਲਾਲਚ ਦੁਨੀ ਸੈਤਾਣੇ।**
**੭. ਸਚੁ ਕਿਨਾਰੇ ਰਹਿ ਗਿਆ ਖਹਿ ਮਰਦੇ ਬਾਮ੍ਹਣਿ ਮਉਲਾਣੇ।**
**੮. ਸਿਰੋ ਨ ਮਿਟੇ ਆਵਣਿ ਜਾਣੇ ॥੨੧॥**

ਅਰਥ—੧. ਪੜਚੋਲ ਕਰਨ ਤੋਂ ਇਉਂ ਹੀ ਜਾਣਕਾਰੀ ਮਿਲਦੀ ਹੈ, ਕਿਉਂਕਿ ਉਸ ਵੇਲੇ ਚਾਰ ਵਰਨ ਹਿੰਦੂਆਂ ਦੇ ਤੇ ਚਾਰ ਮਜ਼ਹਬ ਮੁਸਲਮਾਨਾਂ ਦੇ ਸੰਸਾਰ ਵਿਚ ਸਨ। ੨. ਬੱਸ ਇਹੋ ਹੀ ਇਕ ਕਾਰਨ ਸੀ ਜਿਸ ਕਰਕੇ ਇਹ ਸਭ) ਖੁਦੀ, ਬਖੀਲੀ (ਹੰਕਾਰ ਤੇ ਈਰਖਾ) ਤੇ ਖਿੱਚਾ-ਖਿੱਚੀ ਅਰ ਧੱਕੇ-ਸ਼ਾਹੀ ਕਰਨ ਲੱਗ ਪਏ। ੩. ਹਿੰਦੂਆਂ ਗੰਗਾ ਤੇ ਕਾਸ਼ੀ (ਮਿਥ ਲਈ) ਤੇ ਮੱਕਾ ਕਾਬ੍ਹਾ ਮੁਸਲਮਾਨਾਂ (ਪੂਜਾ ਦੀ ਥਾਂ ਮੰਨ ਲਿਆ)। ੪. ਮੁਸਲਮਾਨਾਂ ਦੀ ਸੁੰਨਤ (ਨਿਸ਼ਾਨੀ ਠਹਿਰੀ) ਤੇ ਤਿਲਕ ਜੰਞੂ ਵਿਖੇ ਹਿੰਦੂ ਲੋਕ ਪ੍ਰੀਤ ਕਰਨ ਲੱਗੇ। ੫. ਰਾਮ ਤੇ ਰਹੀਮ, ਇਹ ਨਾਮ ਤਾਂ ਇਕੋ (ਪ੍ਰਭੂ ਦਾ) ਹੀ ਸੀ, (ਪਰ ਇਨ੍ਹਾਂ ਦੋਹਾਂ ਨੇ) ਦੋ ਰਸਤੇ ਚਲਾ ਦਿੱਤੇ (ਤੇ ਭੁੱਲ ਵਿਚ ਪੈ ਕੇ ਇਨ੍ਹਾਂ ਨੇ) ਦੋ ਰਸਤੇ ਚਲਾ ਦਿੱਤੇ (ਜੋ ਭਰਮ ਤੇ ਭੁੱਲ ਵਾਲੇ ਬਣ ਗਏ। ਵਿਰੋਧ ਤੇ ਈਰਖਾ ਨੇ ਦੋਹਾਂ ਨੂੰ ਗ਼ਲਤ ਕਰ ਦਿੱਤਾ)। ੬. ਪਰ ਜਦੋਂ ਵੀਚਾਰ

ਦੀਆਂ ਨਜ਼ਰਾਂ ਨਾਲ ਤੱਕੀਏ ਤਾਂ ਦੋਵੇਂ ਜਣੇ ਵੇਦਾਂ ਤੇ ਕਤੇਬਾਂ ਦੀ (ਸੱਚੀ ਸਿੱਖਿਆ ਭੁਲਾ ਕੇ, ਵੈਰ-ਵਿਰੋਧ ਦੀ, ਸ਼ੈਤਾਨੀ ਦੁਨੀਆਂ ਦੇ ਲਾਲਚ ਵਿਚ ਫਸ ਗਏ। ੭. ਪਰ ਸੱਚ (ਦੋਹਾਂ ਨਾਲੋਂ) ਇਕ ਪਾਸੇ ਰਹਿ ਗਿਆ, ਤੇ ਬ੍ਰਾਹਮਣ ਮੁਲਾਣੇ (ਚਰਚਾ ਤੇ ਬਹਿਸਾਂ ਕਰਦੇ) ਖਹਿ ਖਹਿ ਕੇ ਮਰਨ ਮਾਰਨ ਤੱਕ ਜਾਣ ਲੱਗੇ। ੮. ਧਰਮ ਤਾਂ ਸੀ ਚੌਰਾਸੀ ਦੇ ਗੇੜ ਤੋਂ ਬਚ ਜਾਣ ਲਈ, ਇਨ੍ਹਾਂ ਦੇ ਸਿਰੋਂ ਚੌਰਾਸੀ ਦਾ ਚੱਕਰ ਕਿਸੇ ਹਾਲਤ ਵਿਚ ਵੀ ਮਿਟ ਨਾ ਸਕਿਆ।

## ਪਉੜੀ ੨੨ (ਵਾਹਿਗੁਰੂ ਜੀ ਦਾ ਨਿਆਉਂ)

**੧. ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਪ੍ਰਭੁ ਆਪੇ ਹੋਆ।**
**੨. ਆਪੇ ਪਟੀ ਕਲਮਿ ਆਪਿ ਆਪੇ ਲਿਖਣਿਹਾਰਾ ਹੋਆ।**
**੩. ਬਾਝੁ ਗੁਰੂ ਅੰਧੇਰੁ ਹੈ ਖਹਿ ਖਹਿ ਮਰਦੇ ਬਹੁ ਬਿਧਿ ਲੋਆ।**
**੪. ਵਰਤਿਆ ਪਾਪੁ ਜਗਤ੍ਰਿ ਤੇ ਧਉਲੁ ਉਡੀਣਾ ਨਿਸਿ ਦਿਨਿ ਰੋਆ।**
**੫. ਬਾਝੁ ਦਇਆ ਬਲਹੀਣ ਹੋਉ ਨਿਘਰੁ ਚਲੌਂ ਰਸਾਤਲਿ ਟੋਆ।**
**੬. ਖੜਾ ਇਕਤੇ ਪੈਰਿ ਤੇ ਪਾਪ ਸੰਗਿ ਬਹੁ ਭਾਰਾ ਹੋਆ।**
**੭. ਥੰਮੇ ਕੋਇ ਨ ਸਾਧੁ ਬਿਨੁ ਸਾਧੁ ਨ ਦਿਸੈ ਜਗਿ ਵਿਚ ਕੋਆ।**
**੮. ਧਰਮ ਧਉਲੁ ਪੁਕਾਰੈ ਤਲੈ ਖੜੋਆ॥੨੨॥**

**ਅਰਥ**—੧. ਜਦੋਂ ਪੁਰਾਤਨ ਗੁਜ਼ਰ ਚੁੱਕੇ ਸਮੇਂ ਵੱਲ ਨਜ਼ਰ ਮਾਰਦੇ ਹਾਂ ਤਾਂ ਚਹੁੰ ਜੁਗਾਂ ਵਿਚ ਚਾਰੇ ਜਾਗੇ ਤੇ ਪ੍ਰਭੂ ਜੀ ਆਪ ਹੀ ਸਭ ਨਿਆਉਂ ਕਰਨ ਵਾਲੇ ਸਨ। ੨. ਉਸ ਵੇਲੇ ਉਹ ਪ੍ਰਭੂ ਪੱਟੀ ਲਿਖਣ ਤੇ ਲਿਖਾਰੀ ਰੂਪ ਆਪ ਹੀ ਬਣਿਆ (ਭਾਵ ਕਰਨ ਕਾਰਨ ਆਪ ਹੀ) ਸੀ। ੩. (ਹੁਣ ਕਲਜੁਗ ਵਿਚ) ਬਿਨਾਂ ਗੁਰੂ ਤੋਂ (ਸਭ ਪਾਸੇ) ਹਨੇਰਾ ਹੀ ਹਨੇਰਾ ਸੀ, ਲੋਕ ਅਨੇਕਾਂ ਤਰ੍ਹਾਂ ਨਾਲ ਖਹਿ ਖਹਿ (ਲੜਾਈ-ਭੜਾਈ ਕਰਦੇ) ਮਰ ਰਹੇ ਸਨ। ੪. ਜਿਧਰ ਭੀ ਨਜ਼ਰ ਮਾਰੋ ਜਗਤ ਦੇ ਸਭ ਪਾਸੇ ਪਾਪ ਹੀ ਪਾਪ ਪਸਰ ਗਿਆ। ਧਰਮ ਰੂਪੀ ਧਉਲ ਰਾਤ ਦਿਨੇ ਰੋਂਦਾ ਤੇ ਕੁਰਲਾਉਂਦਾ ਸੀ। ੫. (ਇਥੇ ਹੀ ਬਸ ਨਹੀਂ ਸਾਰੀ ਹੀ ਲੁਕਾਈ) ਦਇਆ ਹੀਨ ਹੋ ਗਈ ਸੀ, ਇਸ ਲਈ ਦਇਆ ਤੋਂ ਬਿਨਾਂ ਕਮਜ਼ੋਰ ਹੋ, ਰਸਾਤਲ ਵਰਗੇ ਟੋਏ ਵਿਚ ਨਿਘਰਦੀ (ਧੱਸਦੀ) ਜਾ ਰਹੀ ਸੀ। ੬. ਇਉਂ ਹੀ ਜਾਣਿਆਂ ਜਾਂਦਾ ਸੀ ਕਿ ਕਲਜੁਗ ਵਿਚ ਧਰਮ ਦਾ ਇਕੋ ਪੈਰ ਸੀ ਇੱਕੋ ਪੈਰ 'ਤੇ ਖੜੋਤਾ ਪਾਪਾਂ ਨਾਲ ਹੋਰ ਭਾਰਾ ਹੋ ਰਿਹਾ ਸੀ। ੭. ਉਹ ਭਾਰਾ ਹੋ ਥੱਲੇ ਹੀ ਥੱਲੇ ਜਾ ਰਿਹਾ ਸੀ, ਜਿਥੇ (ਸਾਧੂ ਪਰਮੇਸ਼ਰ ਦੇ ਸੱਚੇ ਸਾਧੂ) ਤੋਂ ਬਿਨਾਂ ਕੌਣ ਗਰਕ ਹੋਣੋਂ ਥੰਮ੍ਹ ਸਕਦਾ ਸੀ, (ਕਿਉਂਕਿ) ਸਾਧੂ ਇਸ ਸਮੇਂ ਕੋਈ ਨਜ਼ਰ ਨਹੀਂ ਸੀ ਆ ਰਿਹਾ। ੮. ਇਸ ਲਈ ਧਰਮ ਰੂਪ ਧਉਲ ਥੱਲੇ ਨਿਘਰਦਾ (ਪ੍ਰਭੂ ਅੱਗੇ) ਪੁਕਾਰ ਕਰ ਰਿਹਾ ਸੀ ਕਿ ਮੈਨੂੰ ਬਚਾ ਲਉ, ਮੈਨੂੰ ਪਾਪਾਂ ਦੇ ਭਾਰ ਨੇ ਬਸ ਹੁਣ ਡੋਬ ਹੀ ਦੇਣਾ ਹੈ।੨੨।

## ਪਉੜੀ ੨੩ (ਗੁਰੂ ਨਾਨਕ ਅਵਤਾਰ)

੧. ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ।
੨. ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤੁ ਸਿਖਾਂ ਪੀਲਾਇਆ।
੩. ਪਾਰਬ੍ਰਹਮੁ ਪੂਰਨ ਬ੍ਰਹਮੁ ਕਲਿਜੁਗਿ ਅੰਦਰਿ ਇਕੁ ਦਿਖਾਇਆ।
੪. ਚਾਰੇ ਪੈਰ ਧਰੱਮ ਦੇ ਚਾਰਿ ਵਰਨਿ ਇਕੁ ਵਰਨੁ ਕਰਾਇਆ।
੫. ਰਾਣਾ ਰੰਕੁ ਬਰਾਬਰੀ ਪੈਰੀ ਪਾਵਣਾ ਜਗਿ ਵਰਤਾਇਆ।
੬. ਉਲਟਾ ਖੇਲੁ ਪਿਰੰਮ ਦਾ ਪੈਰਾ ਉਪਰਿ ਸੀਸੁ ਨਿਵਾਇਆ।
੭. ਕਲਿਜੁਗੁ ਬਾਬੇ ਤਾਰਿਆ ਸਤਿ ਨਾਮੁ ਪੜ੍ਹਿ ਮੰਤ੍ਰ ਸੁਣਾਇਆ।
੮. ਕਲਿ ਤਾਰਣਿ ਗੁਰੁ ਨਾਨਕੁ ਆਇਆ ॥੨੩॥

**ਅਰਥ**—੧. ਦਾਤਾਰ ਪ੍ਰਭੂ ਨੇ (ਦੁੱਖੀ ਧਉਲ ਰੂਪੀ ਧਰਮ ਦੀ) ਪੁਕਾਰ ਸੁਣੀ (ਤਾਂ ਫਿਰ ਝੱਟ ਹੀ) ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ (ਦੁਖੀਆਂ ਦੀ ਪੀੜਾ ਹਰਨ ਲਈ) ਸੰਸਾਰ ਤੇ ਭੇਜ ਦਿੱਤਾ। ੨. (ਆਪ ਜੀ ਨੇ ਸੰਸਾਰ ਵਿਚ ) ਚਰਨ ਧੋਣ ਦੀ ਰੀਤਿ ਚਲਾ ਕੇ, (ਉੱਚੇ) ਸਿਰ ਨੂੰ (ਸਭ ਤੋਂ ਨੀਵੀਂ) ਪੈਰਾਂ 'ਤੇ ਨਿਵਣਾ ਸਿਖਾ ਕੇ ਨਿੰਮ੍ਰਤਾ ਦੀ ਲਹਿਰ ਚਲਾ ਦਿੱਤੀ। ੩. (ਇਥੇ ਹੀ ਬੱਸ ਨਹੀਂ) ਪਾਰਬ੍ਰਹਮ ਪੂਰਨ ਪਰਮੇਸ਼ਰ ਨੂੰ ਕਲਜੁਗ ਵਿਚ (ਕੇਵਲ) ਇਕ ਹੈ, ਇਹ ਦਿਖਾ ਦਿੱਤਾ। ਭਾਵ ਅਨੇਕਤਾ ਵਿਚ ਭਟਕ ਰਹੇ ਜੀਵਾਂ ਨੂੰ ਇਕ ਪ੍ਰਭੂ ਦੇ ਲੜ ਲਾ ਦਿੱਤਾ। ੪. ਧਰਮ ਦੇ ਚਾਰ ਪੈਰ (ਮੁਕੰਮਲ ਕਰ ਦਿੱਤੇ) ਤੇ ਚਾਰੇ ਵਰਨ ਇਕ ਕਰ ਦਿੱਤੇ (ਭਾਵ ਧਰਮ ਦੇ ਅਭਾਵ ਹੋਏ ਅੰਗਾਂ ਨੂੰ ਆਪਣੇ ਪਵਿੱਤ੍ਰ ਉਪਦੇਸ਼ਾਂ ਨਾਲ, ਉਜਾਗਰ ਕਰ ਦਿੱਤਾ)। ੫. ਗਰੀਬ ਤੇ ਅਮੀਰ (ਪ੍ਰਭੂ) ਦੇ ਇਕੋ ਜੈਸੇ ਪੈਦਾ ਕੀਤੇ ਜੀਵ ਹਨ ਆਪਣੇ ਉਪਦੇਸ਼ਾਂ ਨਾਲ ਇਕ ਕਰ ਦਿੱਤੇ, ਪੈਰੀਂ ਪੈਣਾ ਐਸਾ ਨਿੰਮ੍ਰਤਾ ਦਾ ਗੁਣ ਦ੍ਰਿੜਾਇਆ ਕਿ ਧਰਮ ਦੇ ਨਾਲ ਭਰਾਤ੍ਰੀ ਭਾਵ ਦੀ ਲਹਿਰ ਚਲਾ ਦਿੱਤੀ। ੬. ਇਹ ਪਰਮੇਸ਼ਰ ਦਾ ਹੀ ਉਲਟਾ ਜਿਹਾ ਖੇਲ ਸਮਝੋ ਕਿ ਸਿਰ ਨੂੰ ਪੈਰਾਂ ਉੱਤੇ ਝੁਕਣ ਦੀ ਪਰਪਾਟੀ ਚੱਲ ਪਈ (ਭਾਵ ਲੋਕਾਂ ਨੂੰ ਨੀਉਣ ਦੀ ਮੱਤ ਸਿਖਾਈ ਜਿਕੁਰ ਉੱਚਾ ਸਿਰ ਹੈ ਪਰ ਉਸਨੂੰ ਪੈਰਾਂ 'ਤੇ ਨਿਵਾ ਦਿੱਤਾ)। ੭. (ਕਲਜੁਗ ਦੇ ਜੀਵਾਂ ਨੂੰ) ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੱਚੇ ਨਾਮ ਦੀ ਉਪਦੇਸ਼ ਦੇ ਕੇ ਤਾਰ ਦਿੱਤਾ। ੮. (ਸੋ ਇਉਂ) ਗੁਰੂ ਨਾਨਕ ਦੇਵ ਜੀ ਕਲਜੁਗ ਦੇ (ਦੁਖੀ) ਜੀਵਾਂ ਦਾ ਉਧਾਰ ਕਰਨ ਲਈ ਸੰਸਾਰ ਵਿਚ ਆਏ।੨੩।

## ਪਉੜੀ ੨੪ (ਗੁਰੂ ਨਾਨਕ ਦੇਵ ਜੀ ਦਾ ਘਰੋਂ ਚੱਲਣਾ)

੧. ਪਹਿਲਾ ਬਾਬੇ ਪਾਯਾ ਬਖਸੁ ਦਰਿ ਪਿਛੋਦੇ ਫਿਰਿ ਘਾਲਿ ਕਮਾਈ।
੨. ਰੇਤੁ ਅੱਕੁ ਆਹਾਰੁ ਕਰਿ ਰੋੜਾ ਕੀ ਗੁਰ ਕੀਅ ਵਿਛਾਈ।

੩. ਭਾਰੀ ਕਰੀ ਤਪਸਿਆ ਵਡੇ ਭਾਗਿ ਹਰਿ ਸਿਉ ਬਣਿ ਆਈ।
੪. ਬਾਬਾ ਪੈਧਾ ਸਚਿ ਖੰਡਿ ਨਉ ਨਿਧਿ ਨਾਮੁ ਗਰੀਬੀ ਪਾਈ।
੫. ਬਾਬਾ ਦੇਖੈ ਧਿਆਨੁ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ।
੬. ਬਾਝੁ ਗੁਰੂ ਗੁਬਾਰੁ ਹੈ, ਹੈ ਹੈ ਕਰਦੀ ਸੁਣੀ ਲੁਕਾਈ।
੭. ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ।
੮. ਚੜ੍ਹਿਆ ਸੋਧਣਿ ਧਰਤਿ ਲੁਕਾਈ॥੨੪॥

**ਅਰਥ**—੧. ਗੁਰੂ ਬਾਬੇ ਨੇ ਪਹਿਲੋਂ ਉਸ ਪ੍ਰਭੂ ਦੇ ਦਰੋਂ ਬਖਸ਼ਿਸ਼ ਪ੍ਰਾਪਤ ਕੀਤੀ, ਅਤੇ ਫਿਰ ਘਾਲ ਕਮਾਈ ਕੀਤੀ (ਭਾਵ ਪਹਿਲੋਂ ਪ੍ਰਭੂ ਜੀ ਨੇ ਸਾਰੀ ਧਰਤੀ ਨੂੰ ਸੋਧਣ ਦੀ ਥਾਪਣਾ ਦਿੱਤੀ, ਤੇ ਫਿਰ ਗੁਰੂ ਜੀ ਨੇ ਵੱਖੋ-ਵੱਖ ਥਾਂ-ਪਰ-ਥਾਂ ਜਾਣ ਦੀ ਘਾਲਣਾ ਘਾਲੀ)। ੨. ਉਹ ਘਾਲਣਾ ਸੀ ਪਹਿਲੋਂ ਤਾਂ ਆਪ ਜੀ ਨੇ ਰੇਤ ਤੇ ਅੱਕ ਖਾਧੇ ਤੇ ਫਿਰ (ਸਫ਼ਰ ਵਿਚ) ਰੋੜ੍ਹਾਂ ਦੀ ਵਿਛਾਈ ਤੇ ਆਰਾਮ ਕਰਦੇ ਰਹੇ। ੩. ਇਸ ਤਰ੍ਹਾਂ ਗੁਰੂ ਜੀ ਨੇ ਸਫ਼ਰਾਂ ਦੇ ਦੁੱਖ ਖਿੜੇ ਮੱਥੇ ਝੱਲ ਕੇ ਬੜੀ ਹੀ ਤਪੱਸਿਆ ਕੀਤੀ ਤੇ ਫਿਰ ਵੱਡੇ ਭਾਗਾਂ ਨਾਲ ਉਨ੍ਹਾਂ ਦੀ ਵਾਹਿਗੁਰੂ ਨਾਲ ਕੀਤੀ ਪ੍ਰੀਤੀ ਬਣ ਆਈ (ਪਰਮੇਸ਼ਰ ਨੂੰ ਪ੍ਰਸ਼ੰਨ ਕਰਕੇ ਰੀਝਾ ਲਿਆ, ਜੋ ਡਿਊਟੀ ਲੱਗੀ ਸੀ, ਉਸਨੂੰ ਪੂਰੇ ਤੌਰ ਤੇ ਨਿਭਾਉਣਾ ਕੀਤਾ)। ੪. ਗੁਰੂ ਜੀ ਨੂੰ ਸੱਚਖੰਡ (ਪ੍ਰਭੂ ਦੇ ਦਰੋਂ) ਸੱਚੀ ਪਤ (ਪੁਸ਼ਾਕ) ਦੀ ਬਖਸ਼ਿਸ਼ ਹਾਸਲ ਕੀਤੀ, ਨੌ ਨਿਧੀਆਂ ਨਾਮ 'ਤੇ ਗਰੀਬੀ, ਨਿੰਮ੍ਰਤਾ ਭਾਵ ਪ੍ਰਾਪਤ ਹੋਈ। ੫. ਇਹ ਦਾਤ ਪ੍ਰਾਪਤ ਕਰਕੇ ਗੁਰੂ ਜੀ ਨੇ ਦੂਰ-ਦ੍ਰਿਸ਼ਟੀ ਨਾਲ ਇਹੋ ਡਿੱਠਾ ਕਿ ਦੁਨੀਆਂ ਹਉਮੈ, ਈਰਖਾ ਤੇ ਵੈਰ-ਵਿਰੋਧ, ਜ਼ਾਲਮ ਦੇ ਜ਼ੁਲਮ ਨਾਲ ਦਬਾਈ ਸੜ ਰਹੀ ਹੈ। ੬. (ਹੁਣ ਆਪ ਜੀ ਨੇ ਅਨੁਭਵ ਕੀਤਾ ਕਿ) ਗੁਰੂ ਤੋਂ ਬਿਨਾਂ ਘੁੱਪ ਹਨੇਰਾ ਪਸਰਿਆ ਹੋਇਆ ਹੈ, ਤੇ ਸਭ ਲੋਕਾਈ ਹਾਇ-ਹਾਇ ਕਰ ਰਹੀ ਹੈ। ੭. ਬਾਬੇ (ਗੁਰੂ ਨਾਨਕ) ਉਦਾਸੀ ਦਾ ਭੇਖ ਬਣਾਇਆ ਤੇ ਇਹੋ ਰੀਤ (ਮਾਇਆ ਤੋਂ ਉਦਾਸ ਰਹਿਣ ਦੀ) ਤੋਰ ਦਿੱਤੀ। ੮. ਬਸ, ਫਿਰ ਸਤਿਗੁਰੂ ਜੀ ਧਰਤੀ ਦੇ (ਲੋਕਾਈ) ਲੋਕਾਂ ਨੂੰ ਸੋਧਣ ਲਈ ਚੜ੍ਹ ਪਏ।੨੪।

## ਪਉੜੀ ੨੫ (ਤੀਰਥਾਂ ਪਰ ਪ੍ਰੇਮ-ਭਾਵ ਦੀ ਘਾਟ)

੧. ਬਾਬਾ ਆਇਆ ਤੀਰਥੈ ਤੀਰਥਿ ਪੁਰਬਿ ਸਭੇ ਫਿਰਿ ਦੇਖੈ।
੨. ਪੁਰਬ ਧਰਮਿ ਬਹੁ ਕਰਮਿ ਕਰਿ ਭਾਉ ਭਗਤਿ ਬਿਨੁ ਕਿਤੈ ਨ ਲੇਖੈ।
੩. ਭਾਉ ਨ ਬ੍ਰਹਮੈ ਲਿਖਿਆ ਚਾਰਿ ਬੇਦ ਸਿੰਮ੍ਰਿਤਿ ਪੜ੍ਹਿ ਪੇਖੈ।
੪. ਢੂੰਡੀ ਸਗਲੀ ਪ੍ਰਿਥਵੀ ਸਤਿਜੁਗਿ ਆਦਿ ਦੁਆਪਰਿ ਤ੍ਰੇਤੈ।
੫. ਕਲਿਜੁਗਿ ਧੁੰਧੂਕਾਰੁ ਹੈ ਭਰਮਿ ਭੁਲਾਈ ਬਹੁ ਬਿਧਿ ਭੇਖੈ।

੬. ਭੇਖੀ ਪ੍ਰਭੂ ਨ ਪਾਈਐ ਆਪੁ ਗਵਾਏ ਰੂਪ ਨ ਰੇਖੈ।
੭. ਗੁਰਮੁਖਿ ਵਰਨੁ ਅਵਰਨੁ ਹੋਇ ਨਿਵਿ ਚਲਣਾ ਗੁਰਸਿਖਿ ਵਿਸੇਖੈ।
੮. ਤਾ ਕਿਛੁ ਘਾਲਿ ਪਵੈ ਦਰਿ ਲੇਖੈ ॥੨੫॥

**ਅਰਥ**—੧. ਬਾਬਾ ਤੀਰਥਾਂ 'ਤੇ ਆਇਆ ਤੇ ਸਭ ਤੀਰਥਾਂ ਦੇ ਪੁਰਬ (ਕੁੰਭ ਤੇ ਸੂਰਜ, ਚੰਦ ਗ੍ਰਹਿਣ ਆਦਿ) ਫਿਰ ਦੇਖੇ। ੨. (ਇਹੋ ਤੱਕਿਆ ਕਿ ਬਹੁਤ ਲੋਕ) ਪਿਛਲੇ ਜੁਗਾਂ ਵਾਂਗ ਕਰਮ ਧਰਮ ਤਾਂ ਬੜੇ ਕਰਦੇ ਹਨ, ਪਰ ਪ੍ਰੇਮਾ-ਭਗਤੀ ਤੋਂ ਬਿਨਾਂ ਇਹ ਸਾਰੇ ਕਿਸੇ ਕੰਮ ਦੇ ਭੀ ਨਹੀਂ ਸਨ। ੩. (ਜਦੋਂ ਬ੍ਰਹਮਾ ਜੀ ਦੇ ਚਾਰੇ ਵੇਦਾਂ ਨੂੰ ਪੜ੍ਹ ਕੇ ਵੇਖਿਆ ਜਾਏ ਤਾਂ ਇਉਂ ਹੀ ਪ੍ਰਤੀਤ ਹੁੰਦਾ ਹੈ ਕਿ) ਭਾਉ ਭਗਤੀ ਦੇ ਬਾਰੇ ਤਾਂ ਬ੍ਰਹਮਾ ਨੇ ਮਾਨੋ ਕੁਝ ਲਿਖਿਆ ਹੀ ਨਹੀਂ, (ਕਿਉਂਕਿ) ਚਾਰੇ ਵੇਦ ਤੇ ਸਿੰਮ੍ਰਿਤੀਆਂ ਪੜ੍ਹ-ਪੜ੍ਹ ਬਥੇਰੇ ਵੇਖੇ ਹਨ (ਭਾਵ ਇਹ ਹੈ ਕਿ ਪੰਡਿਤ ਲੋਕ ਵੇਦ ਤਾਂ ਬਹੁਤ ਫੋਲਦੇ ਹਨ, ਪਰ ਅੰਤਰ ਆਤਮੇ ਪ੍ਰੇਮਾ-ਭਗਤੀ ਤੋਂ ਸੱਖਣੇ ਹਨ। ੪. (ਗੁਰੂ ਨਾਨਕ ਦੇਵ ਜੀ ਨੇ) ਸਾਰੀ ਦੁਨੀਆਂ ਦੇਖੀ ਅਤੇ ਸਤਿਜੁਗ, ਦੁਆਪਰ, ਤ੍ਰੇਤੇ (ਤਿੰਨਾ ਹੀ ਜੁਗਾਂ) ਵਿਖੇ ਲਿਖੇ ਹਲਾਤਾਂ ਨੂੰ ਚੰਗੀ ਤਰ੍ਹਾਂ ਪੜਤਾਲਿਆ। ੫. (ਤੇ ਕਲਜੁਗ ਵਿਖੇ ਵੀ ਸਹੀ ਕੀਤਾ ਕਿ ਧੁੰਧੂਕਾਰ ਹੈ, ਸਗੋਂ ਭੇਖਾਂ ਨੇ (ਹੋਰ) ਭੀ ਲੋਕਾਈ ਭਰਮਾਂ ਵਿਚ ਬਹੁਤ ਤਰ੍ਹਾਂ ਭੁਲਾ ਛੱਡੀ ਹੈ। ੬. ਆਖਰ ਆਪ ਜੀ ਨੇ ਕਿਹਾ ਕਿ ਐ ਲੋਕੋ!) ਭੇਖਾਂ ਨਾਲ ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀ, ਜਦ ਤਕ ਹਉਮੈ ਤੇ ਆਪਾ ਭਾਵ ਨੂੰ ਦੂਰ ਨਹੀਂ ਕੀਤਾ ਜਾਂਦਾ (ਸਗੋਂ ਭੇਖ ਭੀ ਆਪਾ ਭਾਵ ਜਣਾਉਣ ਦੇ ਸਾਧਨ ਬਣੇ ਹੋਏ ਹਨ; ਜੇ ਹਉਮੈ ਨੂੰ ਦੂਰ ਕੀਤਾ ਜਾਏ ਤਾਂ ਫਿਰ ਭੇਖ ਚਿੰਨ੍ਹ ਚੱਕ੍ਰ ਰੂਪ-ਰੇਖਾ ਦੀ ਲੋੜ ਹੀ ਨਹੀਂ ਰਹਿ ਜਾਂਦੀ)। ੭. ਸੱਚ ਤਾਂ ਇਹੋ ਹੈ ਕਿ) ਗੁਰਮੁਖ ਭਾਵੇਂ ਕਿਸੇ ਵਰਨ (ਜਾਤ-ਕੁਜਾਤ, ਉੱਚੀ-ਨੀਵੀਂ) ਦਾ ਹੋਵੇ (ਉਹ) ਨਿਵ ਕੇ ਹੀ ਚੱਲੇਗਾ ਤੇ ਇਹੀ ਗੁਰਮੁਖ ਤੇ ਗੁਰਸਿੱਖ ਦੀ ਵੱਡੀ ਵਡਿਆਈ ਤੇ ਵਿਸ਼ੇਸ਼ਤਾ ਹੈ। ੮. (ਨਿਵ ਕੇ ਚੱਲਣ ਨਾਲ ਹੀ) ਪ੍ਰਭੂ ਦੇ ਦਰ 'ਤੇ ਕੀਤੀ ਕਮਾਈ ਸ਼ਫਲੀ ਮੰਨੀ ਜਾਵੇਗੀ।੨੫।

## *ਪਉੜੀ ੨੬ (ਉਸ ਸਮੇਂ ਦੀ ਹਾਲਤ)*

੧. ਜਤੀ ਸਤੀ ਚਿਰੁਜੀਵਣੇ ਸਾਧਿਕ ਸਿਧ ਨਾਥ ਗੁਰੁ ਚੇਲੇ।
੨. ਦੇਵੀ ਦੇਵ ਰਿਖੀਸੁਰਾ ਭੈਰਉ ਖੇਤ੍ਰਪਾਲਿ ਬਹੁ ਮੇਲੇ।
੩. ਗਣ ਗੰਧਰਬ ਅਪਸਰਾ ਕਿੰਨਰ ਜੱਖ ਚਲਿਤਿ ਬਹੁ ਖੇਲੇ।
੪. ਰਾਕਸਿ ਦਾਨੋ ਦੈਤ ਲਖਿ ਅੰਦਰਿ ਦੂਜਾ ਭਾਉ ਦੁਹੇਲੇ।
੫. ਹਉਮੈ ਅੰਦਰਿ ਸਭਿ ਕੋ ਡੁਬੇ ਗੁਰੂ ਸਣੇ ਬਹੁ ਚੇਲੇ।
੬. ਗੁਰਮੁਖਿ ਕੋਇ ਨ ਦਿਸਈ ਢੂੰਡੇ ਤੀਰਥਿ ਜਾਤ੍ਰੀ ਮੇਲੇ।
੭. ਡਿਠੇ ਹਿੰਦੂ ਤੁਰਕਿ ਸਭਿ ਪੀਰ ਪੈਕੰਬਰਿ ਕਉਮਿ ਕਤੇਲੇ।

# ੮. ਅੰਧੀ ਅੰਧੇ ਖੂਹੇ ਠੇਲੇ ॥੨੬॥

ਅਰਥ—੧. (ਆਪ ਜੀ ਨੇ ਤੱਕਿਆ ਕਿ) ਜਤੀ, ਸਤੀ ਤੇ ਬਹੁਤਾ ਚਿਰ ਜੀਵਨ ਦੀਆਂ ਸਾਧਨਾ (ਮਿਹਨਤਾਂ) ਕਰਨ ਵਾਲੇ ਸਿਧ ਤੇ ਨਾਥ (ਮੁੰਦਰਾਂ ਵਾਲੇ) ਜੋ ਚੇਲਿਆਂ ਸਮੇਤ (ਅਨੇਕਾਂ ਹੀ) ਹਨ। ੨. ਦੇਵੀ, ਦੇਵਤੇ, ਰਿਖੀਸੁਰ ਖੇਤਰਪਾਲ (ਭੈਰਉ ਆਦਿਕ) ਦੀਆਂ ਪੂਜਾਂ ਕਰਨ ਵਾਲੇ ਵੀ ਬਥੇਰੇ ਹਨ ਜੋ ਲੋਕਾਂ ਨੇ ਪੂਜਜ ਜਾਣ ਕੇ ਕੱਠੇ ਕਰ ਰੱਖੇ ਹਨ। ੩. ਗਣ, ਗੰਧਰਬ, ਅਪੱਸਰਾਂ (ਇੰਦ੍ਰ ਤੇ ਰਾਗੀ ਤੇ ਸਾਜ ਵਜਾਉਣ ਵਾਲੇ ਅਤੇ ਨਾਚੀਆਂ) ਅਪੱਸਰਾਂ (ਪਰੀਆਂ, ਕਿੰਨਰ, ਯਖ ਬਾਹਲੇ ਚਲਿੱਤਰਾਂ ਦੇ ਖੇਲਣਹਾਰੇ (ਭਾਵ ਜਾਦੂਗਰ ਆਦਿ ਭੀ ਅਨੇਕਾਂ ਵੇਖੇ। ੪. ਰਾਖਸ਼ (ਅਸੁਰ ਸੁਭਾਵ ਵਾਲੇ), ਦਾਨਵ (ਦਨੂ ਦੇ ਪੁੱਤ੍ਰ), ਦੈਤ (ਦਿਤੀ ਦੇ ਪੁੱਤ੍ਰ) ਲੱਖਾਂ ਦੂਜੇ ਭਾਵ ਵਿਚ ਦੁਖੀ ਹੁੰਦੇ ਹਨ। ਭਾਵ ਇਕ ਨੂੰ ਛੱਡ ਕੇ ਦੂਜੇ ਭਾਵ ਵਾਲੇ ਹਨ, ਯਾਂ ਇਨ੍ਹਾਂ ਦੇ ਪੂਜਾਰੀ ਵਾਹਿਗੁਰੂ ਤੋਂ ਭੁੱਲ ਇਨ੍ਹਾਂ ਦੂਜਿਆਂ ਵਿਚ ਭਾਉ ਰੱਖ ਕੇ ਦੁਖੀਏ ਹਨ। ੫. ਬਸ, ਆਪ ਜੀ ਨੂੰ ਇਹੋ ਹੀ ਨਜ਼ਰ ਆਇਆ ਕਿ ਸਾਰੇ ਹਉਮੈ ਵਿਚ ਪਏ ਹਨ, ਗੁਰੂ ਚੇਲਿਆਂ ਸਮੇਤ ਆਪ ਵੀ ਡੁੱਬ ਗਏ ਹਨ। ੬. ਗੁਰੂ ਜੀ ਨੇ ਤੀਰਥਾਂ ਦੇ ਮੇਲਿਆਂ ਪਰ ਯਾਤਰੀ ਜਾ ਕੇ ਖੋਜ ਦੇਖੇ ਪਰ ਗੁਰਮੁਖ ਕੋਈ ਭੀ ਨਹੀਂ ਦਿਸਦਾ। ੭. ਹਿੰਦੂ ਦੇਖੇ, ਤਰਕ ਭੀ ਤੱਕੇ, ਪੀਰ ਪੈਗੰਬਰ ਤੇ ਉਨ੍ਹਾਂ ਦੀਆਂ ਕੌਮਾਂ ਦੇ ਕਤੇਲੇ ਲੋਕ ਦੇਖੇ (ਕੌਮ ਕਤੇਲੇ ਦਾ ਭਾਵ ਕਾਤਲ ਕੌਮਾਂ ਤੋਂ ਭੀ ਹੋ ਸਕਦਾ ਹੈ ਜੋ ਤਲਵਾਰ ਦੀ ਧਾਰ ਨਾਲ ਆਪਣਾ ਮੱਤ ਤੋਰਦੀਆਂ ਹਨ)। ੮. (ਪਰ ਆਖਰ ਆਪ ਜੀ ਨੇ ਇਹੋ ਵੇਖਿਆ ਕਿ) ਅੰਨ੍ਹਿਆਂ ਨੇ ਅੰਨ੍ਹਿਆਂ ਨੂੰ ਖੂਹ ਵਿਚ ਰੇੜ੍ਹਿਆ ਹੋਇਆ ਹੈ।

## *ਪਉੜੀ ੨੭ (ਸੂਰਜ ਰੂਪ ਗੁਰੂ ਨਾਨਕ ਦਾ ਪ੍ਰਗਟ ਹੋਣਾ)*

**੧. ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ।**
**੨. ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪਿ ਅੰਧੇਰੁ ਪਲੋਆ।**
**੩. ਸਿੰਘੁ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰਿ ਧਰੋਆ।**
**੪. ਜਿਥੇ ਬਾਬਾ ਪੈਰੁ ਧਰਿ ਪੂਜਾ ਆਸਣੁ ਥਾਪਣਿ ਸੋਆ।**
**੫. ਸਿਧਾਸਣਿ ਸਭਿ ਜਗਤਿ ਦੇ ਨਾਨਕ ਆਦਿ ਮਤੇ ਜੇ ਕੋਆ।**
**੬. ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ।**
**੭. ਬਾਬੇ ਤਾਰੇ ਚਾਰਿ ਚਕਿ ਨਉ ਖੰਡਿ ਪ੍ਰਿਥਵੀ ਸਚਾ ਢੋਆ।**
**੮. ਗੁਰਮੁਖਿ ਕਲਿ ਵਿਚਿ ਪਰਗਟੁ ਹੋਆ ॥੨੭॥**

ਅਰਥ—੧. ਇਸ ਸੰਬੰਧ ਵਿਚ ਪੁਰਾਤਨ ਸਮੇਂ ਦਾ ਇਤਿਹਾਸ ਦੱਸਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਆਉਣ ਤੋਂ ਪਹਿਲੇ ਸਮੇਂ ਵਿਚ ਕਿਤਨਾ ਜ਼ੋਰ, ਜ਼ੁਲਮ ਤੇ ਪਾਪ ਸੰਸਾਰ ਵਿਚ ਫੈਲਿਆ ਹੋਇਆ ਸੀ, ਜਿਸ ਨੂੰ ਅੰਕਿਤ ਕਰਨਾ ਭੀ ਅਸੰਭਵ ਹੈ। ਪਰ ਇਸ ਸਮੇਂ ਇਤਨਾ ਹੀ ਕਹਿ ਦੇਣਾ ਕਾਫ਼ੀ ਹੋਵੇਗਾ ਕਿ ਜਦੋਂ ਗੁਰੂ ਨਾਨਕ ਦੇਵ ਜੀ ਪ੍ਰਗਟ ਹੋਏ ਤਾਂ ਅਗਿਆਨਤਾ ਦਾ ਹਨੇਰਾ ਮਿਟ ਗਿਆ, ਤੇ ਸਾਰੇ ਸੰਸਾਰ ਵਿਚ ਗਿਆਨ ਦਾ ਚਾਨਣ ਹੋ ਗਿਆ। ੨. ਹੇ ਪਿਆਰੇ! (ਇਉਂ ਹੀ ਸਮਝੋ ਕਿ) ਜਿਵੇਂ ਸੂਰਜ ਦੇ ਨਿਕਲਣ ਨਾਲ ਤਾਰੇ ਲੁੱਕ ਜਾਂਦੇ ਤੇ ਹਨੇਰਾ ਦੂਰ ਹੋ ਜਾਂਦਾ ਹੈ। ੩. (ਜਾਂ ਜਿਵੇਂ) ਸ਼ੇਰ ਦੇ ਗਰਜਣ

ਨਾਲ ਹਰਨਾਂ ਦੀਆਂ ਡਾਰਾਂ ਨੂੰ ਭਾਜੜਾਂ ਪੈ ਜਾਂਦੀਆਂ ਹਨ ਤੇ ਉਹ ਧੀਰਜ ਨਹੀਂ ਧਰਦੀਆਂ, ਭਾਵ ਠਹਿਰਨ ਦਾ ਹੌਸਲਾ ਨਹੀਂ ਕਰਦੀਆਂ। ੪. (ਇਉਂ ਹੀ ਜਾਣੋ ਕਿ) ਜਿਥੇ ਵੀ ਬਾਬੇ (ਗੁਰੂ ਨਾਨਕ) ਨੇ ਪੈਰ ਰਖਿਆ (ਸਿਖਿਆ ਦਿੱਤੀ) ਉਥੇ ਹੀ ਉਸਦਾ ਆਸਣ (ਮਾਨਤਾ ਦੀ ਥਾਂ ਗੱਦੀ) ਬਣਦਾ ਜਾਂਦਾ ਸੀ। ੫. ਜਗਤ ਦੇ ਜਿਹੜੇ ਵੀ ਕੋਈ ਪ੍ਰਸਿੱਧ ਅਸਥਾਨ ਹਨ, ਉਹ ਨਾਨਕ ਮਤੇ ਦੇ ਨਾਮ ਨਾਲ ਪ੍ਰਸਿੱਧ ਹੋਏ (ਭਾਵ ਜਿਵੇਂ ਗੋਰਖ ਮਤਾ, ਨਾਨਕ ਮਤਾ ਬਣ ਗਿਆ, ਇਸੇ ਤਰ੍ਹਾਂ ਥਾਂ-ਥਾਂ ਗੁਰਦੁਆਰਾ ਹੋ ਗਿਆ)। ੬. ਇਉਂ ਘਰ-ਘਰ ਵਿਚ ਗੁਰੂ ਦਾ ਅਸਥਾਨ ਧਰਮਸਾਲਾ ਬਣੀਆਂ, ਜਿਥੇ ਕੀਰਤਨ ਹੋਣ ਲੱਗਾ, ਮਾਨੋ ਵਿਸਾਖੀ ਦੇ ਇਕੱਠ ਸਦਾ ਹੀ ਬਣੇ ਰਹਿੰਦੇ ਹਨ। ੭. ਬਾਬੇ ਨੇ (ਅਜਿਹੀ ਗੁਰਮਤਿ ਦੀ ਲਹਿਰ ਚਲਾਈ) ਕਿ ਚਾਰੇ ਦਿਸ਼ਾਵਾਂ ਤਾਰ ਦਿੱਤੀਆਂ ਨੌਂ ਖੰਡ ਪ੍ਰਿਥਵੀ ਵਿਚ ਸੱਚੇ ਦਾ ਮੇਲ ਹੋ ਗਿਆ। ੮. (ਇਸ ਤਰ੍ਹਾਂ) ਕਲਜੁਗ ਵਿਚ ਸ਼੍ਰੋਮਣੀ ਗੁਰੂ ਪ੍ਰਗਟ ਹੋ ਗਿਆ।੨੭।

## ਪਉੜੀ ੨੮ (ਬਾਬੇ ਨੇ ਸੁਮੇਰ ਪਰਬਤ 'ਤੇ ਪਹੁੰਚਣਾ)

**੧. ਬਾਬੇ ਡਿੱਠੀ ਪਿਰਥਮੀ ਨਵੈ ਖੰਡਿ ਜਿਥੈ ਤਕਿ ਆਹੀ।**
**੨. ਫਿਰਿ ਜਾਇ ਚੜ੍ਹਿਆ ਸੁਮੇਰ ਪਰਿ ਸਿਧਿ ਮੰਡਲੀ ਦ੍ਰਿਸਟੀ ਆਈ।**
**੩. ਚਉਰਾਸੀਹ ਸਿਧਿ ਗੋਰਖਾਦਿ ਮਨ ਅੰਦਰਿ ਗਣਤੀ ਵਰਤਾਈ।**
**੪. ਸਿਧਿ ਪੁਛਣਿ ਸੁਣਿ ਬਾਲਿਆ ਕਉਣੁ ਸਕਤਿ ਤੁਹਿ ਏਥੇ ਲਿਆਈ।**
**੫. ਹਉ ਜਪਿਆ ਪਰਮੇਸਰੋ ਭਾਉ ਭਗਤਿ ਸੰਗਿ ਤਾੜੀ ਲਾਈ।**
**੬. ਆਖਨਿ ਸਿਧਿ ਸੁਣਿ ਬਾਲਿਆ! ਅਪਨਾ ਨਾਉ ਤੁਮ ਦੇਹੁ ਬਤਾਈ।**
**੭. ਬਾਬਾ ਆਖੇ ਨਾਥ ਜੀ! ਨਾਨਕ ਨਾਮ ਜਪੇ ਗਤਿ ਪਾਈ।**
**੮. ਨੀਚੁ ਕਹਾਇ ਊਚ ਘਰਿ ਆਈ॥੨੮॥**

**ਅਰਥ**—੧. ਸਤਿਗੁਰੂ ਜੀ ਨੇ (ਪਹਿਲੋਂ) ਨੌਂ ਖੰਡ ਤੇ ਸਾਰੀ ਧਰਤੀ ਫਿਰ ਕੇ ਦੇਖੀ। ੨. ਤੇ, ਫਿਰ ਉਹ ਸੁਮੇਰ ਨਾਮੇ ਪਹਾੜ 'ਪਰ ਜਾ ਚੜ੍ਹੇ, ਉਥੇ ਸਿੱਧਾਂ ਦੀ (ਮੰਡਲੀ) ਸਭਾ ਨਜ਼ਰੀਂ ਪਈ। ੩. (ਉਥੇ) ਗੋਰਖ ਆਦਿ ਚੌਰਾਸੀ ਸਿੱਧ (ਸਨ, ਉਨ੍ਹਾਂ ਦੇ) ਮਨ ਵਿਚ ਸੋਚ, ਫੁਰਨਾ ਫੁਰਿਆ ਕਿ ਇਹ ਇਥੇ ਕਿਸ ਸ਼ਕਤੀ ਨਾਲ ਆ ਪਹੁੰਚਾ ਹੈ। ੪. ਸਿੱਧਾਂ ਨੇ ਪਹਿਲੋਂ ਇਹੋ ਪੁੱਛ ਕੀਤੀ ਕਿ ਸੁਣ ਹੇ ਬਾਲੇ! ਤੂੰ ਸਾਨੂੰ ਦੱਸ ਕਿ ਇਥੇ (ਏਨੀ ਉੱਚੀ ਤੇ ਡੂੰਘੀਆਂ ਖੱਡਾਂ ਵਾਲੀ ਥਾਂ 'ਤੇ ਤੂੰ) ਕਿਸ ਤਾਕਤ ਨਾਲ ਆਇਆ ਹੈਂ? ੫. (ਤਾਂ ਗੁਰੂ ਜੀ ਬੋਲੇ) ਮੈਂ ਨਿਰੰਕਾਰ ਦਾ ਨਾਮ ਜਪਿਆ ਹੈ ਤੇ ਪ੍ਰੇਮਾ-ਭਗਤੀ ਵਾਲੀ ਸਮਾਧੀ (ਤਪੱਸਿਆ ਕੀਤੀ) ਲਾਈ ਹੈ। ੬. ਸਿੱਧ ਬੋਲੇ ਕਿ ਹੇ ਬਾਲੇ! ਸੁਣ (ਤੂੰ ਸਾਨੂੰ) ਆਪਣਾ ਨਾਮ ਤਾਂ ਦੱਸ ਦੇਹ। ੭. ਬਾਬੇ ਨੇ ਕਿਹਾ (ਹੇ ਨਾਥ ਜੀ!) ਸੁਣੋ ਨਾਨਕ ਮੇਰਾ ਨਾਮ ਹੈ (ਤੇ ਮੈਂ ਪ੍ਰਭੂ ਦਾ) ਨਾਮ ਜਪ ਕੇ ਸ਼ਕਤੀ ਪ੍ਰਾਪਤ ਕੀਤੀ ਹੈ (ਗਤੀ ਪ੍ਰਾਪਤ ਕੀਤੀ ਹੈ)। ੮. ਹੇ ਸਿੱਧੋ! (ਤੁਸੀਂ ਵੀ ਨਿਸ਼ਚਾ ਕਰੋ ਕਿ ਨਿੰਮ੍ਰਤਾ ਵਿਚ ਰਹਿ ਕੇ ਹੀ ਉੱਚੀ ਵਡਿਆਈ ਪਾਈਦੀ ਹੈ (ਭਾਵ ਉੱਚੇ ਦਰਜੇ 'ਤੇ ਪਹੁੰਚੀਦਾ ਹੈ)।੨੮।

## ਪਉੜੀ ੨੯ (ਬਾਬੇ ਦੇ ਸਿੱਧਾਂ ਨਾਲ ਸਵਾਲ-ਜਵਾਬ)

੧. ਫਿਰਿ ਪੁਛਣਿ ਸਿਧ ਨਾਨਕਾ ਮਾਤ ਲੋਕ ਵਿਚਿ ਕਿਆ ਵਰਤਾਰਾ ?
੨. ਸਭ ਸਿਧੀ ਇਹ ਬੁਝਿਆ ਕਲਿ ਤਾਰਨਿ ਨਾਨਕ ਅਵਤਾਰਾ।
੩. ਬਾਬੇ ਆਖਿਆ, ਨਾਥ ਜੀ ! ਸਚੁ ਚੰਦ੍ਰਮਾ ਕੂੜੁ ਅੰਧਾਰਾ।
੪. ਕੂੜੁ ਅਮਾਵਸਿ ਵਰਤਿਆ ਹਉ ਭਾਲਣਿ ਚੜ੍ਹਿਆ ਸੰਸਾਰਾ।
੫. ਪਾਪਿ ਗਿਰਾਸੀ ਪਿਰਥਮੀ ਧਉਲੁ ਖੜਾ ਧਰਿ ਹੇਠ ਪੁਕਾਰਾ।
੬. ਸਿਧ ਛਪਿ ਬੈਠੇ ਪਰਬਤੀ ਕਉਣੁ ਜਗਤਿ ਕਉ ਪਾਰਿ ਉਤਾਰਾ।
੭. ਜੋਗੀ ਗਿਆਨ ਵਿਹੂਣਿਆ ਨਿਸਦਿਨਿ ਅੰਗਿ ਲਗਾਏ ਛਾਰਾ।
੮. ਬਾਝੁ ਗੁਰੂ ਡੁਬਾ ਜਗੁ ਸਾਰਾ॥੨੯॥

**ਅਰਥ**—੧. ਸਿੱਧਾਂ ਨੇ ਫੇਰ ਪੁੱਛਿਆ ਕਿ ਨਾਨਕ ਜੀ ! ਮਾਤ ਲੋਕ (ਭਾਰਤ ਖੰਡ) ਵਿਚ ਕੀ ਵਰਤ ਵਰਤਾਰਾ (ਹੋ ਰਿਹਾ) ਹੈ। ੨. (ਪਰ ਗੁਰੂ ਜੀ ਨੇ ਏਨੀ ਉੱਚੀ ਤੇ ਬਿਖੜੇ ਰਾਹ ਵਾਲੀ ਥਾਂ 'ਤੇ ਪੁੱਜਣ ਤੋਂ ਅਤੇ ਆਪ ਜੀ ਦੇ ਕਥਨ ਤੇ ਤੇਜ ਪ੍ਰਤਾਪ ਤੋਂ) ਸਾਰੇ ਸਿੱਧਾਂ ਨੂੰ ਮਨ ਵਿਚ ਗੱਲ ਜੱਚ ਗਈ ਕਿ (ਇਹ) ਨਾਨਕ ਕਲਜੁਗ ਦੇ ਤਾਰਨ ਵਾਲਾ ਅਵਤਾਰ ਹੈ। ੩. (ਸੋਚਾਂ ਵਿਚ ਪਏ ਸਿੱਧਾਂ ਨੂੰ) ਗੁਰੂ ਜੀ ਨੇ ਜਵਾਬ ਦਿੱਤਾ ਕਿ ਹੇ ਨਾਥ ਜੀ ! (ਸੱਚ ਤਾਂ ਇਹੋ ਹੈ ਕਿ) ਸੱਚ ਚੰਦ੍ਰਮਾਂ ਹੈ ਤੇ ਕੂੜ (ਨਿਰਾ) ਹਨੇਰਾ ਹੈ। ੪. ਭਾਵ ਹੈ ਕਿ, ਕੂੜ ਅਮਾਵਸ (ਦੀ ਰਾਤ ਵਾਂਗੂੰ) ਵਰਤ ਰਿਹਾ ਹੈ ਪਰ ਮੈਂ ਸੰਸਾਰ ਵਿਖੇ (ਸੱਚ ਨੂੰ) ਲੱਭਣ ਲਈ ਚੜ੍ਹਿਆ ਹਾਂ। ੫. ਹੇ ਸਿੱਧੋ ! (ਮੈਂ ਵੇਖ ਰਿਹਾ ਹਾਂ ਕਿ) ਪਾਪ ਨੇ (ਸਾਰੀ) ਧਰਤੀ ਨੂੰ ਗ੍ਰਸ ਲਿਆ ਹੈ ਤੇ ਧਉਲ (ਧਰਮ) ਧਰਤੀ ਦੇ ਹੇਠ ਖਲੋਤਾ ਪੁਕਾਰਾਂ ਕਰ ਰਿਹਾ ਹੈ (ਕਿ ਹੇ ਪ੍ਰਭੂ ਜੀ ! ਮੈਨੂੰ ਬਚਾ ਲਓ)। ੬. ਹੇ ਪ੍ਰਭੂ ਜੀਉ ! ਸਿੱਧ ਲੋਕ ਤਾ ਪਹਾੜਾਂ ਵਿਚ ਆਣ ਲੁਕੇ ਹਨ, (ਜੋ ਕੁਝ ਸ਼ਕਤੀ ਰੱਖਦੇ ਸਨ) ਤੇ ਹੁਣ (ਡੁੱਬ ਰਹੇ) ਜਗਤ ਨੂੰ ਪਾਰ ਕੌਣ ਕਰੇ ? ੭. ਜੋ ਜੋਗੀ ਲੋਕ ਹਨ ਉਹ ਅਗਿਆਨੀਆਂ ਵਾਂਗ ਕੇਵਲ ਰਾਤ ਦਿਨ ਸਰੀਰ 'ਤੇ ਸੁਆਹ ਮਲ ਛੱਡਣ ਨੂੰ ਹੀ ਸਭੋ ਕੁਝ ਸਮਝ ਬੈਠੇ ਹਨ। ੮. ਗੁਰੂ ਤੋਂ ਬਿਨਾਂ ਹੇ ਭਾਈ ! ਸਿੱਧੋ ਦੱਸੋ ਇਸ ਸਮੇਂ ਜਗਤ ਨੂੰ ਕੌਣ ਪਾਰ ਲਾਏ (ਭਾਵ ਗੁਰੂ ਉਪਦੇਸ਼ ਤੋਂ ਬਿਨਾਂ ਇਹ ਸਾਰਾ ਜਗ ਡੁੱਬ ਰਿਹਾ ਹੈ)।੨੯।

## ਪਉੜੀ ੩੦ (ਜਗਤ ਵਿਚ ਵਰਤ ਰਹੇ ਹਨੇਰ ਦਾ ਵਰਣਨ)

੧. ਕਲਿ ਆਈ ਕੁਤੇ ਮੁਹੀ ਖਾਜੁ ਹੋਇਆ ਮੁਰਦਾਰ ਗੁਸਾਈ।
੨. ਰਾਜੇ ਪਾਪੁ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ।
੩. ਪਰਜਾ ਅੰਧੀ ਗਿਆਨ ਬਿਨੁ ਕੂੜ ਕੁਸਤੁ ਮੁਖਹੁ ਆਲਾਈ।

**੪. ਚੇਲੇ ਸਾਜ ਵਜਾਇਦੇ ਨਚਨਿ ਗੁਰੂ ਬਹੁਤੁ ਬਿਧਿ ਭਾਈ।**
**੫. ਚੇਲੇ ਬੈਠਨਿ ਘਰਾਂ ਵਿਚਿ ਗੁਰਿ ਉਠਿ ਘਰੀਂ ਤਿਨਾੜੇ ਜਾਈ।**
**੬. ਕਾਜੀ ਹੋਏ ਰਿਸਵਤੀ ਵਢੀ ਲੈ ਕੈ ਹਕੁ ਗਵਾਈ।**
**੭. ਇਸਤ੍ਰੀ ਪੁਰਖੈ ਦਾਮਿ ਹਿਤੁ ਭਾਵੈ ਆਇ ਕਿਥਾਊਂ ਜਾਈ।**
**੮. ਵਰਤਿਆ ਪਾਪੁ ਸਭਸਿ ਜਗਿ ਮਾਂਹੀ ॥੩੦॥**

**ਅਰਥ**—੧. ਹੇ ਸੱਚੇ ਮਾਲਕ! ਕਲਜੁਗ ਦੀ ਲੁਕਾਈ ਕੱਤੇ ਮੂੰਹੀਂ, ਭਾਵ ਹਰ ਪਾਸੇ ਮੂੰਹ ਮਾਰਨ ਵਾਲੀ ਹੋ ਗਈ ਹੈ, ਤੇ ਇਨ੍ਹਾਂ ਦਾ ਖਾਜ (ਖਾਣ-ਪੀਣ) ਮੁਰਦਾਰ (ਝੂਠ ਤੇ ਖੋਹਾ-ਖੋਹੀ ਦੀ ਕਮਾਈ) ਦਾ ਹੋ ਗਿਆ ਹੈ, ਭਾਵ ਹੱਕ-ਬੇ-ਹੱਕ ਨਹੀਂ ਦੇਖਦੀ। ੨. ਜਿਥੇ ਰਾਜਿਆਂ ਦਾ ਧਰਮ ਸੀ ਨਿਆਂ ਕਰਨਾ, ਉਥੇ ਉਹ ਰਾਜੇ ਅਨਿਆਂ ਕਰ ਰਹੇ ਹਨ, ਇਉਂ ਹੀ ਸਮਝੋ ਜਿਹੜੀ ਵਾੜ ਖੇਤੀ ਦੀ ਰਾਖੀ ਕਰਨ ਲਈ ਸੀ, ਉਹ ਉਲਟਾ ਖੇਤ ਨੂੰ ਖਾਂਦੀ ਹੈ। ਭਾਵ ਰਾਜੇ ਪਰਜਾ ਨੂੰ ਹੀ ਦੁੱਖ ਦੇ ਰਹੇ ਹਨ। ੩. (ਵੇਖਣ ਵਿਚ ਆਉਂਦਾ ਹੈ ਕਿ) ਪਰਜਾ ਵੀ ਗਿਆਨ ਤੋਂ ਸੱਖਣੀ ਅੰਨ੍ਹੀ ਹੋ ਰਹੀ ਹੈ, (ਕਿਉਂਕਿ) ਮੂੰਹ ਵਿਚ ਕੂੜ (ਝੂਠ ਤੇ ਅਸੱਤ) ਬੋਲੀ ਜਾ ਰਹੀ ਹੈ। ੪. ਉਨ੍ਹਾਂ ਨਾਮ ਧਰੀਕ ਗੁਰੂਆਂ ਦੀ ਅਜਿਹੀ ਦਸ਼ਾ ਹੈ ਕਿ ਚੇਲੇ ਸਾਜ਼ ਵਜਾ ਰਹੇ ਹਨ ਤੇ ਗੁਰੂ ਬਹੁਤ ਤਰ੍ਹਾਂ ਨਾਲ ਨੱਚ ਰਹੇ ਹਨ (ਮਾਇਆ ਪ੍ਰਾਪਤ ਕਰਨ ਲਈ)। ੫. (ਇਥੇ ਹੀ ਬੱਸ ਨਹੀਂ) ਸੇਵਕ ਤਾਂ ਆਪੋ ਆਪਣੇ) ਘਰਾਂ ਵਿਚ ਬੈਠੇ ਹਨ, ਪਰ ਗੁਰੂ ਆਪ ਚੱਲ ਕੇ ਉਨ੍ਹਾਂ ਦੇ ਘਰੀ ਜਾਂਦੇ ਹਨ। ੬. ਉਸ ਸਮੇਂ ਦੇ ਕਾਜ਼ੀ ਭੀ ਵੱਢੀ ਖੋਰ ਹੋ ਗਏ ਹਨ, ਕਿਉਂਕਿ ਰਿਸ਼ਵਤ ਲੈ ਕੇ ਪਰਾਇਆ ਹੱਕ ਗਵਾ ਦੇਂਦੇ ਹਨ, ਤੇ ਸੱਚ ਨੂੰ ਖਤਮ ਕਰ ਰਹੇ ਹਨ। ੭. (ਭਾਵੇਂ ਸਤੀ ਪਤੀ ਦਾ ਪਿਆਰ ਅਟੁੱਟ ਮੰਨਿਆ ਗਿਆ ਹੈ ਪਰ ਇਸ ਸਮੇਂ ਤਾਂ ਸਮਾਜ ਇਥੋਂ ਤੱਕ ਨਿਘਰ ਗਿਆ ਹੈ ਕਿ) ਇਸਤਰੀ ਤੇ ਪੁਰਸ਼ ਦਾ ਸੰਬੰਧ ਕੇਵਲ ਪੈਸੇ ਦਾ ਹੀ ਰਹਿ ਗਿਆ ਹੈ, ਥਾਂ ਕੁ ਥਾਂ ਭਾਵੇਂ ਕਿਤੇ ਕੋਈ ਚਲਾ ਜਾਵੇ, ਭਾਵੇਂ ਆ ਜਾਵੇ (ਕੋਈ ਭੀ ਕਿਸੇ ਨੂੰ ਇਕ ਦੂਜੇ 'ਤੇ ਘਿਰਣਾ ਨਹੀਂ ਹੈ)। ੮. (ਇਸੇ ਤਰ੍ਹਾਂ) ਸਾਰੇ ਜਗਤ ਵਿਚ ਪਾਪ ਦਾ ਵਰਤਾਰਾ ਹੋ ਰਿਹਾ ਹੈ।੩੦।

## *ਪਉੜੀ ੩੧ (ਸਿੱਧਾਂ ਵੱਲੋਂ ਗੁਰੂ ਜੀ ਦੀ ਪ੍ਰੀਖਿਆ)*

**੧. ਸਿਧੀ ਮਨੇ ਬੀਚਾਰਿਆ ਕਿਵੈ ਦਰਸਨੁ ਏ ਲੇਵੈ ਬਾਲਾ।**
**੨. ਐਸਾ ਜੋਗੀ ਕਲੀ ਮਹਿ ਹਮਰੇ ਪੰਥੁ ਕਰੇ ਉਜਿਆਲਾ।**
**੩. ਖਪਰੁ ਦਿਤਾ ਨਾਥ ਜੀ ਪਾਣੀ ਭਰਿ ਲੈਵਣਿ ਉਠਿ ਚਾਲਾ।**
**੪. ਬਾਬਾ ਆਇਆ ਪਾਣੀਐ ਡਿਠੇ ਰਤਨ ਜਵਾਹਰ ਲਾਲਾ।**
**੫. ਸਤਿਗੁਰ ਅਗਮ ਅਗਾਧਿ ਪੁਰਖੁ ਕੇਹੜਾ ਝਲੇ ਗੁਰੂ ਦੀ ਝਾਲਾ।**
**੬. ਫਿਰਿ ਆਇਆ ਗੁਰ, ਨਾਥ ਜੀ ਪਾਣੀ ਠਉੜ ਨਾਹੀ ਉਸਿ ਤਾਲਾ।**

